# ਚੰਦ-ਕਿਨਾਰੇ

ਰਾਜ਼-ਸਾਕੀ

★



੧੯੪੫

ਮਾਡਰਨ ਪਬਲੀਕੇਸ਼ਨਜ਼

੨੬-ਮੈਕਲੋਡ ਰੋਡ - ਲਾਹੌਰ

ਪਹਿਲੀ ਐਡੀਸ਼ਨ–੧੯੪੫





ਮੂਲ–ਡੇਢ ਰੁਪਿਆ

ਪ੍ਰਿੰਟਰ ਤੇ ਪਬਲਿਸ਼ਰ–
ਹਰਕਿਸ਼ਨ ਸਿੰਘ, ਆਸ਼ਾ ਆਰਟ ਪ੍ਰੈਸ, ੨੬ ਮੈਕਲੋਡ ਰੋਡ, ਲਾਹੌਰ

ਸ਼ੁਭ-ਸਰੋਜ

ਦੀ

ਹੁਸੀਨ ਭਾਵਨਾ

ਨੂੰ

ਕਵਿਤਾ ਮਨ ਦੀ ਅਵਸਥਾ ਦਾ ਇਕ ਪ੍ਰਕਾਸ਼ ਹੁੰਦੀ ਹੈ। ਇਉਂ ਕਾਗ਼ਜ਼ ਤੇ ਛਪੀ ਹੋਈ ਕਵਿਤਾ ਨੂੰ ਕਿਹਾ ਜਾ ਸਕਦਾ ਹੈ। ਪਰ ਉਹ ਕਵਿਤਾ ਜੋ ਕਵੀ ਦੀ ਜੀਵ-ਆਤਮਾ ਬਣਦੀ ਹੈ ਉਹ ਆਪਣੇ ਆਪ ਉਸ ਦੇ ਮਨ ਨੂੰ ਵਿਸ਼ਾਲ ਕਰਦੀ ਤੇ ਸਮੇਂ ਦੇ ਬੀਤਣ ਨਾਲ ਉਸ ਨੂੰ ਵਧੇਰ ਚਾਨਣ-ਭਰਪੂਰ ਕਰਦੀ ਜਾਂਦੀ ਹੈ। ਇਉਂ ਉਸ ਕਵੀ ਦੀ, ਕਾਵਿ-ਮਨ ਨਾਲ ਜੀਵਨ ਦੇ ਹਰ ਦੁਖ ਸੁਖ ਅਤੇ ਕੁਦਰਤ ਦੇ ਹਰ ਤਮਾਸ਼ੇ ਨੂੰ ਮਾਨਣ ਦੀ ਸ਼ਕਤੀ ਆਪਣੇ ਆਪ ਨਿਖਰਦੀ ਜਾਂਦੀ ਹੈ। ਗ਼ਲਤ ਮੰਜ਼ਲ ਤੇ ਪਹੁੰਚਿਆਂ ਜੇ ਪ੍ਰਸੰਸਾ ਮਿਲ ਜਾਏ ਤਾਂ ਕਈ ਇਸ ਰਾਹ ਦੇ ਮੁਸਾਫਰ ਉਸੇ ਮੰਜ਼ਲ ਤੇ ਮਹਿਲ ਉਸਾਰ ਬਹਿੰਦੇ ਹਨ। ਪੰਜਾਬੀ ਸੰਸਾਰ ਵਿਚ ਅਜਿਹੇ ਕਵੀਆਂ ਦੀਆਂ ਮੂੰਹ ਬੋਲਦੀਆਂ ਮਿਸਾਲਾਂ ਹਨ ਜਿਨ੍ਹਾਂ ਨੂੰ ਖ਼ਲਕਤ ਦੀ ਵਾਹ ਵਾਹ ਨੇ ਇਕ ਖ਼ਾਸ ਮੌਕੇ ਤੇ ਆਪਣੀਆਂ ਜ਼ੰਜੀਰਾਂ ਨਾਲ ਕਾਬੂ ਕਰ ਦਿਤਾ। ਇਸ ਕਾਵਿ ਸੰਚੀ ਦਾ ਕਰਤਾ ਰਾਜਾ ਰਾਮ ਸਾਕੀ ਕਿਸੇ ਗ਼ਲਤ ਫ਼ਹਿਮੀ ਦਾ ਸ਼ਿਕਾਰ ਪ੍ਰਤੀਤ ਨਹੀਂ ਹੁੰਦਾ। ਉਹ ਆਪਣੇ ਅੰਦਰ ਪ੍ਰਵੇਸ਼ ਕਰਦੇ ਮਹਾਨ-ਕਾਵਯ ਉਤੇ ਅਟਲ ਵਿਸ਼ਵਾਸ ਰਖਦਾ ਹੈ। ਅਜੇ ਤਕ ਉਹ ਚੰਗੀ ਕਵਿਤਾ ਲਿਖ ਸਕਣ ਦੀ ਗੁੰਜਾਇਸ਼ ਰਖਦਾ ਹੈ; ਕਿਸੇ ਭੁਲੇਖੇ ਵਿਚ ਪੈਣਾ ਪਸੰਦ ਨਹੀਂ ਕਰਦਾ। ਇਸ ਕਾਵਿ ਸੰਚੀ ਵਿਚ ਮੇਰੀ ਰਾਏ ਵਿਚ ਉਸ ਨੇ ਕੁਝ ਕਾਮਯਾਬ ਕਵਿਤਾਵਾਂ ਅੰਕਿਤ ਕੀਤੀਆਂ ਹਨ ਪਰ ਫਿਰ ਵੀ ਉਹ ਲਿਖਦਾ ਹੈ—

ਹਾਲੇ ਮੇਰੀ ਕਵਿਤਾ ਨਿਆਣੀ
ਸੂਖਮ ਸੂਖ਼ਮ ਇਸਦੇ ਅੰਗ
ਨਿੱਕੇ ਨਿੱਕੇ ਨੂਰੀ ਫੰਘ

ਮੇਰੀ ਬਾਂਹ ਵਿਚ ਬਾਂਹ ਵਲਾ ਕੇ
ਉਡ ਨਾ ਸਕੇ ਅਸਮਾਨੀ
ਹਾਲੇ ਮੇਰੀ ਕਵਿਤਾ ਨਿਆਣੀ।
ਇਸ ਦੇ ਸੁੱਪਨ-ਬੋਟ ਨਾਦਾਨ,
ਅੰਦਰੇ ਅੰਦਰ ਫ਼ਟਕ ਰਹਿ ਜਾਣ
ਤੁਤਲੀ ਤੁਤਲੀ ਬੋਲੀ ਇਸਦੀ
ਨਾ ਰਸ ਰਾਗ ਰਵਾਨੀ
ਹਾਲੇ ਮੇਰੀ ਕਵਿਤਾ ਨਿਆਣੀ।

'ਅੰਦਰੇ ਅੰਦਰ ਫਟਕ ਰਹਿ ਜਾਣ' ਲਿਖ ਸਕਣ ਵਾਲਾ ਕਵੀ ਹੋਸ਼ਮੰਦ ਕਵੀ ਹੈ, ਉਸ ਨੂੰ ਆਪਣੇ ਅੰਦਰ ਕਾਵਯ ਪ੍ਰਕਾਸ਼ ਦਾ ਤਜਰਬਾ ਦੇਖ ਸਕਣ ਦੀ ਜਾਚ ਹੈ। ਉਸ ਦੀ ਮਨੋਵਗਿਆਨਕ ਸੂਝ ਸੰਵਰੀ ਹੋਈ ਹੈ। ਉਹ ਇਨਸਾਨੀ ਮਨ ਦੀ ਕਸ਼ਮਕਸ਼ ਨੂੰ ਆਪਣੇ ਮਨ ਦੀ ਰਸੀ ਹੋਈ ਅਵਸਥਾ ਨਾਲ ਮਾਪ ਸਕਦਾ ਹੈ।

ਕਵੀ ਹਰ ਵਕਤ ਕਵੀ ਨਹੀਂ ਹੁੰਦਾ। ਜਦ ਉਹ ਕਵੀ ਹੁੰਦਾ ਹੈ ਤਦ ਉਸ ਵਿਚ ਮਨੁਖੀ ਤੌਰ ਤੇ ਕੋਈ ਉਚੇਚ ਹੁੰਦਾ ਹੈ। ਜਦ ਉਹ ਕਵੀ ਹੁੰਦਾ ਹੈ ਤਦ ਇਸ ਕਰਕੇ ਕਿ ਉਸ ਅੰਦਰ ਕਾਵਯ ਉਪਜਾਉਣ ਵਾਲੀਆਂ ਸ਼ਕਤੀਆਂ ਰਹੱਸ-ਮਈ ਰਾਗ-ਨਾਚ ਨਚ ਰਹੀਆਂ ਹੁੰਦੀਆਂ ਹਨ। ਰਾਜਾ ਰਾਮ ਇਸ ਕੈਫ਼ੀਅਤ ਤੋਂ ਖ਼ੂਬ ਵਾਕਫ਼ ਹੈ :–

ਕਦੀ ਕਦੀ ਮੈਂ ਕਵੀ ਗਵੱਈਆ
ਕਦੀ ਕਦੀ ਮੈਂ ਕੁਝ ਵੀ ਨਹੀਂ।
ਵਸ ਪਏ ਦੀ ਖੇਤੀ, ਵਾੜੀ,

ਬਿਨ ਵਸੇ ਦੇ ਕੁਝ ਵੀ ਨਹੀਂ।
ਮੇਰੇ ਗ਼ਮ ਦੀ ਸੂਲਾਂ ਰਾਣੀ
ਮੇਰੀ ਨਾਜ਼ਕ ਫੁੱਲਾਂ ਰਾਣੀ–
ਮੇਰੇ ਗਲ ਵਿਚ ਵਲ ਦੇਵੇ ਜੇ
ਨਰਮ ਬਾਹਾਂ ਦੀ ਨੰਗੀ ਜੁਆਨੀ–
ਬਣ ਜਾਵਾਂ ਮੈਂ
ਗੀਤ ਗੂੰਜੱਈਆ–
ਝੂੰਮ ਝੂੰਮੱਈਆ–
ਨਹੀਂ ਮੈਂ ਗੁਣੀਆਂ ਕੁਝ ਵੀ ਨਹੀਂ।
ਕਦੇ ਕਦੇ ਮੈਂ ਕਵੀ ਗਵੱਈਆ
ਕਦੇ ਕਦੇ ਮੈਂ ਕੁਝ ਵੀ ਨਹੀਂ।

'ਕਦੀ ਕਦੀ' ਨਾਮ ਦੀ ਇਹ ਕਵਿਤਾ ਮਨ ਦੀ ਜਿਸ ਫ਼ਜ਼ਾ ਦੀ ਦਾਰਸ਼ਨਿਕ ਹੈ ਉਹ ਅਭਿਮਾਨ ਰਹਿਤ ਹੈ ਵਿਸ਼ਵਾਸ ਪੂਰਤ ਹੈ। ਉਸ ਵਿਚ ਅੰਤਰ-ਆਤਮਾ ਦਾ ਸਰੋਦ ਹੈ। ਉਸ ਵਿਚ ਰਾਜਾ ਰਾਮ ਦੇ ਸਹੀ ਤੌਰ ਤੇ ਕਵੀ ਹੋਣ ਦਾ ਇਕਰਾਰ ਹੈ।

ਪੰਜਾਬੀ ਕੀ, ਕਿਸੇ ਵੀ ਬੋਲੀ ਵਿਚ ਐਸੇ ਸਾਹਿਤਕਾਰ ਬਹੁਤ ਘਟ ਹੁੰਦੇ ਹਨ ਕਿ ਜੋ ਪੁਰਾਣੇ ਤੇ ਪ੍ਰਚੱਲਤ ਸਾਹਿਤ ਤੋਂ ਨਵੇਕਲੇ ਹੋ ਕੇ ਸੋਚਦੇ ਤੇ ਮਹਿਸੂਸਦੇ ਹੋਣ ਅਤੇ ਜੋ ਆਪਣੀ ਵਿਕਲੋਤਰੀ ਸ਼ਖਸੀਅਤ ਚੋਂ ਮੌਲਿਕ ਵਿਚਾਰਾਂ ਨੂੰ ਜਨਮਾ ਸਕਦੇ ਹੋਣ। ਬਹੁਤ ਸਾਰੇ ਸਾਹਿਤਕਾਰ ਹਨ ਜੋ ਬਹੁਤ ਕੁਝ ਪੜ੍ਹਦੇ ਹਨ ਤੇ ਲਿਖਣ ਦਾ, ਤੇ ਨਾਮਵਰ ਹੋਣ ਦਾ ਸ਼ੌਕ ਰਖਣ ਕਰ ਕੇ ਉਸ ਮਿਹਨਤ ਅਤੇ ਆਮ ਇਨਸਾਨੀ ਲਿਆਕਤ

ਦੇ ਸਹਾਰੇ ਆਪੋ ਆਪਣੀ ਤਬੀਅਤ ਅਨੁਸਾਰ ਕਵਿਤਾ ਜਾਂ ਨਿਕੀ ਕਹਾਣੀ ਆਦਿ ਲਿਖਦੇ ਹਨ। ਅਜਿਹੇ ਸਾਹਿਤਕਾਰ ਭੀ ਕਦੇ ਕਦੇ ਕਮਾਲ ਦੀ ਚੀਜ਼ ਲਿਖ ਦੇਦੇ ਹਨ ਕਿਉਂਕਿ ਉਨ੍ਹਾਂ ਦੀ ਲਿਖਤ ਦੂਜਿਆਂ ਦੀ ਕੁਠਾਲੀ ਵਿਚ ਹੀ ਕਿਸੇ ਨਵੀਂ ਉਮਰ ਨੂੰ ਪਹੁੰਚ ਚੁਕੀ ਹੁੰਦੀ ਹੈ ਪਰ ਉਨ੍ਹਾਂ ਦੇ ਜ਼ਰੀਏ ਨਵਾਂ ਪ੍ਰਕਾਸ਼ ਲੈਣ ਕਰਕੇ ਆਮ ਤੌਰ ਤੇ ਪਛਾਣੀ ਜਾ ਸਕਣ ਵਾਲੀ ਨਹੀਂ ਰਹਿੰਦੀ। ਜੋ ਮੈਨੂੰ ਰਾਜਾ ਰਾਮ ਦੀ ਕ੍ਰਿਤ ਪੜ੍ਹ ਕੇ ਪ੍ਰਸੰਨਤਾ ਹੋਈ ਹੈ ਉਹ ਇਸ ਗਲ ਦੀ ਹੈ ਕਿ ਇਸ ਕਵੀ ਦਾ ਸੋਚਣ ਦਾ, ਮਹਿਸੂਸ ਕਰਣ ਦਾ, ਤੇ ਫਿਰ ਦਰਦਵੰਦ ਦਿਲ ਨਾਲ ਕਾਗ਼ਜ਼ ਨੂੰ ਅੰਕਿਤ ਕਰਣ ਦਾ ਤਰੀਕਾ ਆਪਣਾ ਆਪਣਾ ਹੈ। ਮੌਲਿਕ ਹੈ। ਇਸ ਕਵੀ ਦੀ ਆਤਮਾ ਸਾਵਧਾਨ ਹੈ। ਹਰ ਵਕਤ ਜਾਗਦੀ ਹੈ। ਸੁਤੰਤਰ ਤੌਰ ਤੇ ਜੀਵਨ ਦੀ ਹਰ ਮੁਸ਼ਕਲ ਦਾ ਸੁਆਦ ਲੈਂਦੀ ਉਸ ਦੀਆਂ ਗੁੰਝਲਾਂ ਨੂੰ ਖੋਲ੍ਹਣ ਦਾ ਉਪਰਾਲਾ ਕਰਦੀ ਹੈ। ਇਸ ਫੁਲ ਵਿਚ ਕਿਸੇ ਪੁਰਾਣੇ ਬੀਜ ਦੇ ਰੰਗ ਨਹੀਂ, ਕਿਸੇ ਹਮਜੋਲੀ ਦੀ ਖ਼ੁਸ਼ਬੋ ਨਹੀਂ। ਇਹ ਚੰਦਰਮਾਂ ਆਦਿ ਤੋਂ ਅੰਤ ਤਕ ਫੈਲੇ ਹੋਏ ਆਕਾਸ਼ ਤੇ ਆਪਣੇ ਨਵੇਂ ਚਾਨਣ ਨਾਲ ਸਾਕਾਰ ਹੋ ਰਿਹਾ ਹੈ। ਇਸ ਕਵੀ ਬਾਰੇ ਸਹੀ ਸਹੀ ਲਿਖਦਿਆਂ ਇਕ ਖਰ੍ਹਵੇ ਪੜਚੋਲੀਏ ਦੀ ਕਲਮ ਇਨਸਾਫ਼ ਕਰਨ ਦਾ ਤੇ ਇਕ ਸਾਹਿਤਕ-ਸਾਥੀ ਦੀ ਕਦਰ ਕਰਨ ਦਾ ਆਨੰਦ ਲੈ ਰਹੀ ਹੈ। ਮੈਂ ਜਿਸ ਨੂੰ ਕਦੇ ਨਹੀਂ ਦੇਖਿਆ ਉਸ ਨੂੰ ਪੂਰੀ ਤਰ੍ਹਾਂ ਦੇਖਦਾ ਹਾਂ, ਪੂਰੀ ਤਰ੍ਹਾਂ ਪਛਾਣਦਾ ਹਾਂ ਜਦ ਉਸ ਦੀ ਕਵਿਤਾ ਕਹਿੰਦੀ ਹੈ ;–

ਸੁਆਦ-ਪੀੜ ਕੋਈ ਜਗਦੀ ਰਹੇ<br>
ਰਾਤਾਂ ਦੇ ਪਰਦੇ ਫਟਦੇ ਰਹਿਣ

ਊਸ਼ਾ ਦੀ ਰਸ-ਰਤ ਵਗਦੀ ਰਹੇ
ਸੁਆਦ-ਪੀੜ ਕੋਈ ਜਗਦੀ ਰਹੇ।
ਜੀਵਣ, ਮਿਰਤੂ, ਸੰਗ ਕਰਦੇ ਰਹਿਣ
ਅੰਗ, ਸੁਆਦ ਸੁਆਦ, ਜੰਗ ਕਰਦੇ ਰਹਿਣ,
ਬੱਤੀ ਨਾਲ ਬੱਤੀ ਲਗਦੀ ਰਹੇ–
ਸੁਆਦ-ਪੀੜ ਕੋਈ ਜਗਦੀ ਰਹੇ।

ਇਸੇ ਕਵਿਤਾ ਦਾ ਆਖ਼ਰੀ ਤੇ ਕਾਮਯਾਬ ਪੈਰਾ ਲਿਖ ਕੇ ਕਵੀ ਨੇ ਕਵਿਤਾ ਦੀ ਸਮੁਚੀ ਵਿਸ਼ਾਲਤਾ ਨੂੰ ਭਾਵੇਂ ਮਹਿਦੂਦ ਜਿਹਾ ਕਰ ਦਿਤਾ ਸੁੰਗੜਾ ਜਿਹਾ ਦਿਤਾ ਹੈ ਪਰ ਤਦ ਵੀ ਉਹ ਪ੍ਰੇਰਨਾ ਦੇ ਚਪੂ ਨਾਲ ਕਵਿਤਾ, ਨਦੀ ਦੇ ਪਾਰ ਉਰਾਰ ਹੋ ਹੀ ਗਿਆ ਹੈ :–

ਦਿਨ ਰਾਤ ਸੁਆਦ ਹੀ ਔਂਦਾ ਰਹੇ,
ਦਹਿ ਸਿਰਾ ਜਨਮ ਕੋਈ ਪੌਂਦਾ ਰਹੇ,
ਉਹ ਵੀ ਸੁਆਦ ਸੁਆਦ ਕੁਰਲੌਂਦਾ ਰਹੇ,
ਉਹਨੂੰ ਜਜ਼ਬਾ ਕੋਈ ਸਤੌਂਦਾ ਰਹੇ,
ਉਸ ਜਜ਼ਬੇ ਦੇ ਜਨੂਨ ਅੰਦਰ
ਉਹ ਮਹਾਂ-ਕੈਲਾਸ਼ ਉਠੌਂਦਾ ਰਹੇ,
ਬੰਨ੍ਹ ਪਾਵੇ ਕਾਲ ਬਠੌਂਦਾ ਰਹੇ,
ਵਿਗਿਆਨ ਦਾ ਜੁਗ ਪਲਟੌਂਦਾ ਰਹੇ,
ਤੇ ਸੁਆਦ-ਚੁਬਾਰੇ ਚੜ੍ਹਨ ਲਈ
ਸੁਰਗਾਂ ਨੂੰ ਪੌੜੀ ਲਗਦੀ ਰਹੇ–
ਸੁਆਦ-ਪੀੜ ਕੋਈ ਜਗਦੀ ਰਹੇ।

ਜਿਸ ਤਰ੍ਹਾਂ ਕਿ ਉਪਰੋਕਤ ਉਦਾਹਰਣ ਚੋਂ ਨਜ਼ਰ ਆਉਂਦਾ ਹੈ ਕਵੀ ਦਾ ਕਾਵਿ ਪਰਵਾਹ ਠੋਕਰਾਂ ਨਹੀਂ ਖਾਂਦਾ। ਉਸ ਦੇ ਕਾਵਿ-ਪ੍ਰਕਾਸ਼ ਦੇ ਸੁਥਰੇ ਪਨ ਉਤੇ ਜਦ ਕਿ ਉਹ ਆਪਣੀ ਸਫਲਤਾ ਦੇ ਸਿਖਰ ਤੇ ਲਿਖ ਰਿਹਾ ਹੋਵੇ ਤਾਂ ਕੋਈ ਧੁੰਦਾਂ ਬਦਲਾਂ ਦੀ ਚਿਤਰਕਾਰੀ ਨਹੀਂ ਕਰਦੀਆਂ। ਉਸ ਦੀਆਂ ਕਾਮਯਾਬ ਕਵਿਤਾਵਾਂ ਵਿਚ ਤਿੰਨੇ ਮਹਾਨ-ਗੁਣ ਪ੍ਰੇਰਨਾ ਦੇ ਅਤਿ-ਉਚੇਰੇ ਜ਼ੋਰਦਾਰ ਹੋਣ ਦੀ ਰਵਸ਼ ( Intensity of Inspiration) ਸੰਯੁਕਤੱਤਾ ਅਰਥਾਤ ਕਵਿਤਾ ਦੇ ਸਮੁਚੇ ਭਾਵ ਵਿਚ ਇਕਸਾਰਤਾ ਦਾ ਹੋਣਾ (Integrity) ਅਤੇ ਕਵਿਤਾ ਦੇ ਮਜ਼ਮੂਨ ਨੂੰ ਸਚਾਈ ਨਾਲ ਮਹਿਸੂਸ ਕਰਣ ਤੇ ਪ੍ਰਕਾਸ਼ਣ ਵਿਚ ਸਥਿਰਤਾ (Sincerity) ਪ੍ਰਤੱਖ ਹਨ। ਇਸ ਕਥਨ ਨੂੰ ਕਵੀ ਦੀਆਂ ਰਚਨਾਵਾਂ ਵਿਚੋਂ ਵੇਖੋ। ਕਵੀ ਨੂਰਜਹਾਨ ਦੇ ਮਿਟ ਚੁਕੇ ਹੁਸਨ ਨੂੰ ਸਾਕਾਰ ਕਰਦਾ ਹੈ -'ਜੋੜੀ' ਦੇ ਸਿਰਲੇਖ ਹੇਠ ਲਿਖਦਾ ਹੈ :–

ਆਪ ਘੜੀ ਸੀ ਕੁਦਰਤ ਨੇ
ਇਹ ਸੁੰਦਰ ਜੋੜੀ ਬੇਨਜ਼ੀਰ,
ਨੂਰਜਹਾਂ ਕਸ਼ਮੀਰ ਲਈ
ਤੇ ਨੂਰਜਹਾਨ ਲਈ ਕਸ਼ਮੀਰ।
ਉਸ ਦਾ ਮਤਲਬ ਸੀ ਇਹ ਜੋੜੀ
ਜੁੜ ਕੇ ਜੱਗ ਨੂੰ ਦਿਖਲਾਏ,
ਦੋ ਰੂਹਾਂ ਦਾ ਇਕੋ ਬੁਤ
ਤੇ ਦੋ ਹੁਸਨਾਂ ਦੀ ਇਕ ਤਸਵੀਰ।

ਹੋਰ ਵੇਖੋ। ਕਵੀ ਲਿਖਦਾ ਹੈ :–

ਪਿਆਰ ਹੈ ਜਨਮ ਜਨਮ ਦਾ ਮੇਲ,
ਵਾਸ਼ਨਾਂ ਹੈ ਦੋ ਪਲ ਦਾ ਖੇਲ।

'ਪਲ ਦੇ ਪਲ' ਨਹੀਂ ਲਿਖਿਆ ਦੋ ਪਲ ਲਿਖਿਆ ਹੈ। ਵਾਸ਼ਨਾ ਨੂੰ ਪੂਰਾ ਸਮਾਂ ਦੇਣ ਦੀ ਅਣਭੋਲ ਕੋਸ਼ਸ਼ ਕੀਤੀ ਹੈ। ਇਹੋ ਜਿਹੀ ਨਿਕੀ ਜਹੀ ਝਲਕ ਕਵੀ ਦੀ ਮਨੋਵਗਿਆਨਕ ਬਣਤਰ ਦੀ ਸੂਚਕ ਹੈ। ਅਗੇ ਲਿਖਿਆ ਹੈ:–

ਪਿਆਰ ਹੈ ਅਮਰ-ਸ਼ਰਾਬੀ ਬਹਿਰ
ਵਾਸ਼ਨਾ ਖ਼ਾਬ-ਨਸ਼ੇ ਦੀ ਲਹਿਰ।

ਪਹਿਲੀ ਸਤਰ ਵਿਚ ਉਸ 'ਕੁਝ' ਚਾ ਨਵੇਦਨ ਹੈ ਜੋ ਇਕ ਰੂਪਵਾਨ ਤੀਵੀਂ ਨੂੰ ਤੇ ਰੂਪਵਾਨ-ਆਤਮਾ ਦੇ ਮਾਲਕ ਉਸ ਦੇ ਪ੍ਰੇਮੀ ਨੂੰ ਪ੍ਰਾਪਤ ਹੁੰਦਾ ਹੈ ਤੇ ਦੂਸਰੀ ਵਿਚ ਉਹੀ ਉਨਾ ਕੁਝ ਅੰਕਿਤ ਹੈ ਜੋ ਉਸੇ ਰੂਪਵਾਨ ਤੀਵੀਂ ਦੇ ਇਕ ਐਸੇ ਖ਼ਾਂਵਦ ਨੂੰ ਕਿ ਜਿਸ ਨਾਲ ਉਸ ਦਾ ਪ੍ਰੀਤ-ਰਿਸ਼ਤਾ ਨਾ ਹੋਵੇ ਪ੍ਰਾਪਤ ਹੁੰਦਾ ਹੋਵੇ। ਇਹ ਭਾਵ ਨਹੀਂ ਕਿ ਇਹ ਸਤਰਾਂ ਇਸੇ ਕੁਝ ਨੂੰ ਬਿਆਨ ਕਰਨ ਲਈ ਲਿਖੀਆਂ ਗਈਆਂ ਹਨ, ਭਾਵ ਇਹ ਹੈ ਕਿ ਇਹ ਇਸ ਉਪਰੋਕਤ ਕਟਾਖਸ਼ ਨੂੰ ਵੀ ਨਿਭਾ ਦੇਂਦੀਆਂ ਹਨ। ਫਿਰ ਦੇਖੋ ਕਵਿਤਾ 'ਦੋ ਲਹੂ':–

ਇਕ ਲਹੂ ਤੜਕੇ ਦੀ ਲਾਲੀ
ਸੁਰਖ਼ ਸਵੇਰ ਲਿਆਵੇ।
ਇਕ ਲਹੂ ਸ਼ਾਮਾਂ ਦੀ ਲਾਲੀ
ਕਾਲੀਆਂ ਰਾਤਾਂ ਪਾਵੇ।
ਦੋਵੇਂ ਇਕੋ ਖ਼ੂਨ

ਦੋਵੇਂ ਸ਼ਖਸੀ ਖ਼ੂਨ
ਇੱਕ ਮਿਟੀ ਵਿਚ ਰੋਲ
ਪੈਦਾ ਕਰਦੇ ਆਪਣੇ ਆਪਣੇ
ਸੰਸਕਾਰ ਤੇ ਫਲ।

ਨਿਕੀ ਜਹੀ ਪਰ ਕਿਨੀ ਮਹਾਨ ਹੈ ਇਹ ਕਵਿਤਾ ਤੇ ਅਸੀਂ ਇਸੇ ਸ਼ੀਸ਼ੇ ਵਿਚੋਂ ਇਸ ਨੂੰ ਰਚਣ ਵਾਲੀ ਕਾਵਿ-ਸ਼ਕਤੀ ਦਾ ਆਕਾਰ ਵੇਖ ਸਕਦੇ ਹਾਂ।

ਇਹ ਕਵੀ ਜਿਵੇਂ ਕਾਵਿ-ਗਾਇਨ ਮਨ ਮੰਦਰ ਵਿਚ ਹੁੰਦਾ ਹੈ ਉਸ ਨੂੰ ਉਸੇ ਤਰ੍ਹਾਂ ਅਖਰਾਂ ਦੀ ਬੋਲਣ ਵਾਲੀ ਤਸਵੀਰ ਵਿਚ ਮੂਰਤੀਮਾਨ ਕਰਨ ਦੀ ਕਿਨੀ ਸਮਰਥਾ ਰਖਦਾ ਹੈ ਇਸ ਨੂੰ ਇਸ ਕਵਿਤਾ ਚੋਂ ਜਾਚੋ; ਲਿਖਦਾ ਹੈ :–

ਮੇਰੇ ਅੰਦਰ ਵੀ
ਬਾਹਰ ਵੀ
ਨ੍ਹੇਰਾ, ਚਾਨਣ
ਮ੍ਰਿਤੂ, ਜੀਵਣ
ਰਾਮਾ-ਰਾਵਣ
ਬਿਖਸ਼ਾਲਾ
ਅੰਮ੍ਰਿਤ-ਘਰ ਵੀ;
ਜਲ, ਥਲ, ਅੰਬਰ,
ਖ਼ੀਰ-ਸਮੁੰਦਰ,
ਘੋਗੇ, ਰਤਨ-ਜਵਾਹਰ ਵੀ,

ਜੇ ਕੋਈ ਚਾਹਵੇ
ਸੋਈ ਪਾਵੇ
ਲੁਕਵਾਂ ਵੀ
ਤੇ ਜ਼ਾਹਰ ਵੀ
ਮੇਰੇ ਅੰਦਰ ਵੀ
ਬਾਹਰ ਵੀ

ਇਸ ਕਵੀ ਨੇ ਜੋ ਮਾਨਸਕ ਦਸ਼ਾ ਨੂੰ ਮਾਣ ਕੇ ਬਿਆਨਿਆਂ ਹੈ ਤਾਂ ਇਸ ਨੇ ਇਨਸਾਨੀ ਅੰਗਾਂ ਦੀ ਅੰਦਰਲੀ ਨਿਘੀ ਨਿਘੀ ਉਨ੍ਹਾਂ ਦੀ ਆਪਣੀ ਆਪਣੀ ਰੋਮਾਂਸ ਨੂੰ ਵੀ ਅਗਾਂਹਵਧੂ ਅੰਦਾਜ਼ ਨਾਲ ਪਛਾਣ ਕੇ ਪ੍ਰਤੀਤ ਕਰ ਕੇ ਅੰਕਿਆ ਹੈ। ਇਸ ਆਨੰਦ ਨੂੰ ਅਸੀ 'ਮੇਰੀ ਸੇਜਾ ਤੇ ਚੰਨ ਚੜ੍ਹਿਆ ਨੀ' (ਸਫ਼ਾ ੪੮) ਵਿਚੋਂ ਪ੍ਰਾਪਤ ਕਰ ਸਕਦੇ। ਇਕ ਤਜਰਬੇ ਨੂੰ ਬਿਆਨ ਕਰਕੇ ਪਾਠਕਾਂ ਦੇ ਸੁਤੇ ਪਏ ਜਜ਼ਬਿਆਂ ਨੂੰ ਝੰਜੋੜਨ ਦੀ ਕੋਸ਼ਸ਼ ਕੀਤੀ ਗਈ ਹੈ।

ਕਈ ਥਾਂ ਕਵੀ ਆਪਣੇ ਆਪ ਨੂੰ ਚੰਦ ਰਿਸ਼ਮਾਂ ਦਾ ਹੁਲਾਰ ਦੇਣ ਲਗਿਆਂ, ਚੰਨ ਪਰੀਆਂ ਦੇ ਪਿਛੇ 'ਟਕਰਾਂ' ਮਾਰਣ ਲਗਿਆਂ ਕਾਵਿ-ਮਈ ਧੂਏਂ ਵਿਚ ਵਲੇਟ ਲੈਂਦਾ ਹੈ। ਇਉਂ ਉਹ ਕਾਵਿ-ਸੁਆਦ ਦਾ ਖੰਡਨ ਕਰਦਾ ਹੈ। ਆਪਣੇ ਆਪ ਲਈ ਵੀ ਸਪਸ਼ਟ ਨਹੀਂ ਰਹਿੰਦਾ। ਕਵੀ ਦੀ ਇਹ ਰਵਸ਼ ਵਧੇਰੇ ਰਸਣ ਨਾਲ ਦੂਰ ਹੋ ਜਾਏਗੀ। ਕਈ ਥਾਂ ਗੰਭੀਰ ਭਾਵ ਅੰਕਿਤ ਕਰਦਿਆਂ ਕਵੀ ਦਾ ਬਿਆਨ-ਸ਼ਕਤੀ ਦੀ ਇਕਸਾਰਤਾ ਤੇ ਕਾਬੂ ਨਹੀਂ ਰਹਿੰਦਾ ਤੇ ਸਿਰਫ਼ ਨਿਬਾਹ ਦੇਣ ਦੀ ਗਰਜ਼ ਨਾਲ ਆਪਣੇ ਬਿਆਨ ਨੂੰ ਹਲਕਾ ਕਰ ਲੈਂਦਾ ਹੈ; ਜਿਹਾ ਕੁ 'ਬੰਦ ਕੁਟੀਆ ਦਾ ਸੁਆਦ'

ਨਾਮ ਦੀ ਕਵਿਤਾ ਵਿਚ ਸਫ਼ਾ ੪੭ ਦੀ ਦੂਸਰੀ ਸਤਰ ਵਿਚ 'ਪੈਰਾਸ਼ੂਟ ਸ਼ਬਦ ਦੀ ਵਰਤੋਂ ਤੋਂ ਜ਼ਾਹਰ ਹੈ :-

ਮਾਣ ਕੇ ਬੁਲਬੁਲ ਦਾ ਜੋਬਨ ਰਾਗ-ਰਸ ਮੈਂ ਅਰਸ਼ ਤੇ
ਦਿਲ ਦੇ ਪੈਰਾਸ਼ੂਟ ਰਾਹੀਂ ਉਤਰ ਆਇਆ ਫ਼ਰਸ਼ ਤੇ।

ਕਈ ਵਾਰੀ ਉਸ ਦੀ ਕਵਿਤਾ ਦੀ ਸੂਖ਼ਮ-ਭਾਵ-ਉਡਾਰੀ ਉਤੇ ਉਸੇ ਕਵਿਤਾ ਦੀ ਕੋਈ ਖਰ੍ਹਵੀ ਜਹੀ ਸਤਰ ਜਿਸ ਦੀ ਸ਼ਬਦ-ਚੋਣ ਠੀਕ ਨਹੀਂ ਹੁੰਦੀ, ਵਿਰੋਧੀ ਅਸਰ ਪਾਉਂਦੀ ਨਜ਼ਰ ਆਉਂਦੀ ਹੈ; ਜਾਪਦਾ ਹੈ ਉਸ ਨੇ ਕਵਿਤਾਵਾਂ ਨੂੰ ਪੜਚੋਲ ਦੀ ਕਲਮ ਤੋਂ ਅਛੋਹ ਰਖਕੇ ਹੀ ਪ੍ਰਕਾਸ਼ਤ ਕਰਵਾ ਦਿਤਾ ਹੈ। ਸਫ਼ਾ ੫੦ ਤੇ ਇਕ ਕਵਿਤਾ ਹੈ 'ਹੋਰ ਕੀ ਆਹਨੀ ਏਂ ?' ਦੇ ਸਿਰਲੇਖ ਹੇਠ। ਇਸ ਦੀ ਸਮੁਚੀ ਉਸਾਰੀ ਇਸ ਦੀ ਮੁਖੀ ਤੇ ਦੁਰ੍ਹਾਈ ਗਈ ਸਤਰ ਤੋਂ ਵਧੇਰੇ ਸੂਖਸ਼ਮ ਸੁਆਦ ਰਖਦੀ ਹੈ। ਇਹ ਕਵਿਤਾ ਸਮੁਚੇ ਤੌਰ ਤੇ ਇਕ ਆਪਣੀ ਵੰਨਗੀ ਦੀ ਉਚ ਕੋਟੀ ਦੀ ਕਵਿਤਾ ਹੈ। ਕਵੀ ਕਹਿੰਦਾ ਹੈ :-

ਹੋਰ ਕੀ ਆਹਨੀਏਂ, ਦਸ ਸ਼ਾਲ੍ਹਾ ?
ਚੰਦਰ-ਮਣੀਆਂ, ਸ਼ੁਕਰ ਤਾਰੇ,
ਰਕਤ-ਰਤਨ ਦੇ ਲਾਲ ਸਿਤਾਰੇ,
ਬਤਾਲੀ ਪਾ ਕੇ ਰੂਹ ਮੇਰੀ ਜੋ
ਭਿਛਿਆ ਮੰਗੀ ਤਾਰੇ ਤਾਰੇ,
ਅਲੱਖ ਜਗਾਈ ਦੁਆਰੇ ਦੁਆਰੇ,
ਤੇਰੇ ਗੋਰੂ-ਮੰਦਰ ਅੰਦਰ
ਬਾਲ ਮੈਂ ਰਾਤੀਂ ਸਾਰੇ ਦੇ ਸਾਰੇ

ਕੀਤਾ ਪ੍ਰਾਣ ਉਜਾਲਾ
ਹੋਰ ਕੀ ਆਹਨੀਏਂ ਦਸ ਸ਼ ਲ੍ਹਾ ?

ਕਵੀ ਦੀ 'ਮੰਤ੍ਰੋਸ਼' ਨਾਮ ਦੀ ਕਵਿਤਾ ਇਸ ਦੇ ਮੁਕਾਬਲੇ ਤੇ ਵਧੇਰੇ ਰਸ ਭਰਪੂਰ, ਸਪੱਸ਼ਟ ਤੇ ਸੁਆਦ-ਦਾਤੀ ਹੈ ਕਿਉਂਕਿ ਉਹ ਐਨ ਸੰਯੁਕਤ ਹੈ। ਯੁਗ ਯੁਗਾ ਦਾ ਖ਼ਿਨਮਾਨ, ਜਿਥੇ ਪਿਆਰੀ ਮੇਰੀ ਵਸਦੀ, ਦੀਪਕ ਰਾਗ, ਮੈਂ ਛੈਲ ਰਹਾਂ, ਲਹੂ ਪੀਣੇ ਆਦਿ ਸੋਹਣੀਆਂ ਤੇ ਕਾਮਯਾਬ ਕਵਿਤਾਵਾਂ ਹਨ। ਚੰਦ ਕਿਨਾਰੇ ਨੇ ਪੰਜਾਬੀ ਸਾਹਿਤ ਨੂੰ ਇਕ ਮੌਲਿਕ ਤੇ ਕਾਮਯਾਬ ਕਵੀ ਨਾਲ ਜਾਣ ਪਛਾਣ ਕਰਾਈ ਹੈ। ਰਾਜਾ ਰਾਮ ਦੀ ਇਸ ਕ੍ਰਿਤ ਦਾ ਜਿਨਾਂ ਵੀ ਸਤਿਕਾਰ ਕੀਤਾ ਜਾਏ ਥੋੜ੍ਹਾ ਹੈ। ਪੰਜਾਬੀ ਦੇ ਪਾਠਕਾਂ ਤੇ ਨਵੀਨ ਸਾਹਿਤ ਦੇ ਮਮਾਂ-ਲੋਹਕਾਂ ਦਾ ਫ਼ਰਜ਼ ਹੈ ਕਿ ਉਹ ਇਸ ਪੁਸਤਕ ਵਰਗੇ ਸਾਹਿਤਕ-ਸੁਆਦ ਨੂੰ ਮਾਣਨ ਦੀ ਟਚੀ ਪੈਦਾ ਕਰਨ ਦਾ ਵਧ ਤੋਂ ਵਧ ਉਦਮ ਕਰਨ।

੧੨, ਰੱਬਾਨੀ ਰੋਡ
ਲਾਹੌਰ
੨੭-੫-੪੫

ਪ੍ਰੀਤਮ ਸਿੰਘ ਸਫ਼ੀਰ
ਐਡਵੋਕੇਟ

# ਜਾਣ-ਪਛਾਣ

'ਸਾਕੀ' ਨੂੰ ਮੈਂ ਓਦੋਂ ਤੋਂ ਜਾਣਦਾ ਹਾਂ ਜਦ ਤੋਂ ਮੈਂ ਆਪਣੇ ਆਪ ਨੂੰ ਜਾਨਣ ਲੱਗਾ ਹਾਂ । ਉਂਜ ਪੂਰੀ ਤਰ੍ਹਾਂ ਤਾਂ ਬੰਦਾ ਕਦੀ ਵੀ ਕਿਸੇ ਨੂੰ ਨਹੀਂ ਜਾਣ ਸਕਦਾ ਤੇ ਨਾ ਹੀ ਆਪੇ ਨੂੰ ਹੀ, ਪਰ ਟਾਕਰੇ ਵਿਚ ਮੇਰੇ ਲਈ 'ਸਾਕੀ' ਦੀ ਜਾਣ ਪਛਾਣ ਆਪੇ ਨਾਲੋਂ ਵਧੀਕ ਹੈ।

ਕਵਿਤਾ ਕਵੀ ਦੀ ਤਸਵੀਰ ਹੁੰਦੀ ਹੈ, ਪਰ ਕੀ ਕਵੀ ਕਵਿਤਾ ਦੀ ਤਸਵੀਰ ਨਹੀਂ ਹੁੰਦਾ ? ਮੈਂ ਬਹੁਤੇ ਕਵੀਆਂ ਨੂੰ ਨਹੀਂ ਜਾਣਦਾ, ਪਰ 'ਸਾਕੀ' ਬਾਰੇ ਇਹ ਗਲ ਗ਼ਲਤ ਨਹੀਂ। ਲੋਕ 'ਸਾਕੀ' ਦੀ ਕਵਿਤਾ ਪੜ੍ਹ ਕੇ ਸਾਕੀ ਦੀ ਕਲਪਨਾ ਕਰਨਗੇ ਪਰ ਮੈਂ ਸਾਕੀ ਵਿਚ ਸਾਕੀ ਦੀ ਕਵਿਤਾ ਦੀ ਕਲਪਣਾ ਕਰਦਾ ਹਾਂ। ਭਵਿੱਖ ਵਿਚ ਕਿਸੇ ਨੇ ਕੀ ਬਣ ਜਾਣਾ ਹੈ ? ਸਮੇਂ ਤੋਂ ਛੁਟ ਹੋਰ ਕੌਣ ਦਸ ਸਕਦਾ ਏ। 'ਸਾਕੀ' ਅਜ ਨਾ ਟੈਗੋਰ ਹੈ, ਨਾ ਡਾਂਟੇ ਤੇ ਨਾ ਸ਼ੈਲੇ, ਪਰ ਕੀ ਇਹ ਸਾਰੇ ਅਰੰਭ ਵਿਚ ਹੀ ਉਹੀ ਕੁਝ ਸਨ ਜੋ ਬਾਅਦ ਵਿਚ ਬਣ ਗਏ ?

'ਸਾਕੀ' ਦੇ ਜਨਮ, ਜੀਵਨ ਤੇ ਸ਼ਿਖਸ਼ਾ ਬਾਰੇ ਕੁਝ ਦਸਣ ਦੀ ਲੋੜ ਮੈਂ ਨਹੀਂ ਸਮਝਦਾ, ਅਤੇ ਨਾ ਹੀ ਅਜੇਹੀਆਂ ਗੱਲਾਂ ਦਾ ਕੋਈ ਸਿੱਧਾ ਸਬੰਧ ਕਿਸੇ ਅਮਰ-ਕਵਿਤਾ ਨਾਲ ਹੋਇਆ ਕਰਦਾ ਏ। ਕੇਵਲ ਇੰਨਾ ਕਹਿ ਦੇਣਾ ਹੀ ਕਾਫ਼ੀ ਹੈ ਕਿ 'ਸਾਕੀ' ਮਾਲਵੇ ਦਾ ਸਭ ਤੋਂ ਪਹਿਲਾ ਅਗਾਂਹ-ਵਧੂ ਸਾਹਿਤਕ ਕਵੀ ਹੈ।

ਦੋ ਗਲਾਂ ਜ਼ਰੂਰ ਧਿਆਨ ਯੋਗ ਹਨ, ਜਿਨ੍ਹਾਂ ਦਾ ਸਬੰਧ ਇਸ ਦੀ ਕਵਿਤਾ ਨਾਲ ਭੀ ਹੈ। ਪਹਿਲੀ ਗੱਲ ਇਹ ਕਿ ਇਸ ਦਾ ਜੀਵਨ ਆਸ਼ਾਵਾਦ ਦੀ ਮਜ਼ਬੂਤ ਚਿਟਾਨ ਤੇ ਲਹਿਰਾ ਰਿਹਾ ਏ । ਦੂਜੀ ਇਹ ਕਿ ਇਸਦੇ ਜੀਵਨ ਵਿਚ ਕਈ ਗੁੰਝਲਾਂ ਹਨ ਭਾਵੇਂ ਉਹ ਇਸ ਦੀਆਂ ਆਪਣੀਆਂ ਹੀ ਪੈਦਾ ਕੀਤੀਆਂ ਹਨ ਤੇ ਸਾਡੇ ਕੋਲ ਉਹਨਾਂ ਦਾ ਹੱਲ ਨਹੀਂ। ਜਾਂ ਤਾਂ ਇਹਨਾਂ ਦਾ ਹੱਲ ਇਸਦੇ ਕੋਲ ਹੈ ਤੇ ਜਾਂ ਇਸ ਦਾ ਆਸ਼ਾਵਾਦ ਉਸ ਨੂੰ ਇਮੰਨਾ ਦਿਲਾਂਦਾ ਹੈ ਕਿ ਉਹ ਛੇਤੀ ਹੀ ਇਸ ਦਾ ਹੱਲ ਕੱਢ ਸਕੇਗਾ।

'ਹਨੇਰਿਆਂ ਓਹਲੇ' ਚੋਂ 'ਚੰਦ ਕਿਨਾਰੇ' ਆ ਜਾਣਾ ਹੀ ਆਸ਼ਾਵਾਦ ਦਾ ਸੂਚਕ ਹੈ, ਅਤੇ ਆਸ਼ਾਵਾਦ ਦਾ ਅਨੰਤ ਵਹਿਣ ਇਸ ਦੀ ਹਰ ਕਵਿਤਾ-ਕਿਆਰੀ ਨੂੰ ਸਿੰਜਰ ਰਿਹਾ ਏ। ਚਾਨਣੇ ਤੋਂ ਬਾਅਦ ਮੁੜ ਹਨੇਰਿਆਂ ਦੇ ਝਾਂਵਲੇ ਅਜੇ ਨਾ ਉਸਦੀ ਕਵਿਤਾ ਵਿਚੋਂ ਤੇ ਨਾ ਉਸ ਦੇ ਜੀਵਨ ਵਿਚੋਂ ਹੀ ਪੈਂਦੇ ਹਨ । ਭਵਿੱਖਤ ਬਾਰੇ ਕੀ ਆਖਿਆ ਜਾ ਸਕਦਾ ਏ; ਪਰ ਜੇ ਜੀਵਨ-ਪੰਧ ਵਿਚ ਉਸ

ਕਦੀ ਹਨੇਰੇ ਤੱਕੇ ਵੀ ਤਾਂ ਇਹ ਉਸ ਦੀ ਅੰਤਮ ਮੰਜ਼ਲ ਨਹੀਂ ਹੋਣਗ, ਸਗੋਂ ਇਹਨਾਂ ਵਿਚੋਂ ਦੀ ਪੈ ਰਹੀਆਂ ਪਾਰ-ਦੇਸ਼ ਦੀਆਂ ਲਿਸ਼ਕਾਂ ਦੇ ਰਸ-ਨੂਰ ਵਿਚ ਗੁਮ ਜਾਣਾ ਹੀ ਉਸਦਾ ਆਦਰਸ਼ ਰਹੇਗਾ। ਕਵੀ ਦੇ ਜੀਵਨ ਤੇ ਕਵਿਤਾ ਬਾਰੇ ਮੈਂ ਇਹੀ ਇਧਯਨ ਕੀਤਾ ਹੈ। 'ਮ੍ਰਿਤੂ ਦਾ ਇਤਿਹਾਸ' ਏਸ ਵਿਸ਼ੇ ਦੀ ਸੁਹਣੀ ਕਵਿਤਾ ਏ, ਪਰਲੋ ਵਿਚ ਮੌਤ ਸਮੇਂ ਵੀ ਉਸ ਵਿਚੋਂ ਬਹਿਮੰਡਾਂ ਦਾ ਹਾਸ ਕਿਰਦਾ ਹੈ। ਪਰ ਇਹ ਸਾਰੇ ਨਵੇਂ ਨੂਰ ਇਸ ਦੀ ਜੀਵਨ-ਰਾਤ ਵਿਚੋਂ ਹਨ। ਪਤਾ ਨਹੀਂ ਆਵਣ ਵਾਲਾ ਪਹੁਫੁਟਾਲਾ ਕੀ ਕੁਝ ਲਿਆਵੇਗਾ।

'ਸਾਕੀ' ਗੁੰਝਲਾਂ ਪੇਸ਼ ਕਰਦਾ ਏ ਅਤੇ ਇਹ ਗੁੰਝਲਾਂ ਰਹਸਵਾਦ ਦਾ ਅੰਗ ਹਨ। ਇਹਨਾਂ ਗੁੰਝਲਾਂ ਦਾ ਹੱਲ ਪਾਠਕ ਕੋਲ ਨਹੀਂ, ਓਹ ਕੇਵਲ ਇਹਨਾਂ ਗੁੰਝਲਾਂ ਚੋਂ ਹੀ ਸੁਆਦ ਅਨਭਵ ਕਰਦਾ ਹੈ। 'ਤਿੰਨ ਕਾਫ਼ਲੇ' ਵਿਚ 'ਤੂੰ ਲੱਭੇਂ ਕਿਸ ਨੂੰ ਫੜਨਾ' ਪੁੱਛ ਕੇ ਪਾਠਕ ਨੂੰ ਸਆਦੀ ਗੁੰਝਲ ਦੀ ਸਿਖਰ ਤੇ ਲਿਜਾ ਕੇ ਕਵੀ ਆਪ ਪਾਸੇ ਹਟ ਜਾਂਦਾ ਏ, ਅਤੇ ਪਾਠਕ 'ਕੌਣ ਕਿਸ ਨੂੰ?' ਦੇ ਵਲੇਵਿਆਂ ਵਿਚ ਉਲਝ ਕੇ ਰਹਿ ਜਾਂਦਾ ਏ।

ਆਸ਼ਾਵਾਦ ਤੇ ਰਹੱਸਵਾਦ ਦੇ ਫੰਘਾਂ ਤੇ ਸਵਾਰ ਹੋ ਪਾਠਕ ਫ਼ਲਸਫ਼ੇ ਦੇ ਅਨੰਤ ਮੰਡਲਾਂ ਵਿਚ ਪੁਜ ਜਾਂਦਾ ਏ। ਫ਼ਲਸਫ਼ਾ ਇਸਦਾ ਆਪਣਾ ਫ਼ਲਸਫ਼ਾ ਏ ਪਰ ਏਸ ਵਿਚੋਂ ਹੀ ਸਰਬ-ਸਾਂਝੀਆਂ ਅਟੱਲ ਸਚਾਈਆਂ ਫੁਟ ਫੁਟ ਕੇ ਨਿਕਲ ਰਹੀਆਂ ਹਨ। ਕਈ ਥਾਵੇਂ ਨਿੱਕੀਆਂ ਨਿੱਕੀਆਂ ਪੰਗਤੀਆਂ ਵਿਚ ਹੀ ਕਮਾਲ ਦੀ ਵਿਸ਼ਾਲਤਾ (Suggestiveness) ਝਲਕਦੀ ਹੈ। ਕਿੰਨਾ ਅਮਰ ਪਰ ਨਵੀਨ ਢੰਗ ਨਾਲ ਬਿਆਨ ਕੀਤਾ ਹੋਇਆ ਡੂੰਘਾ ਫ਼ਲਸਫ਼ਾ ਹੈ, ਜਦ ਕਵੀ ਕਹਿੰਦਾ ਏ:

"ਜਿਹੜੀ ਮੂਰਤ ਮੋਹ ਗਈ ਜਿਸ ਨੂੰ
ਉਸ ਨੂੰ ਓਹੀ ਕਮਾਲ।"

ਤੇ ਇਸੇ ਤਰ੍ਹਾਂ ਹੀ ਹੋਰ ਕਈ ਸਦਾ ਚਮਕਦੀਆਂ ਭਾਵਨਾਵਾਂ!

'ਸਾਕੀ' ਦੀ ਮੌਲਕਤਾ ਵੀ ਧਿਆਨ ਯੋਗ ਹੈ। ਉਸ ਦੀ ਹਰ ਗੱਲ ਵਿਚ ਮੌਲਕਤਾ ਛਲਕਦੀ ਹੈ; ਨਾ ਸਿਰਫ ਸ਼ੈਲੀ, ਕਲਪਣਾ, ਭਾਵ ਤੇ ਜੜਤ ਵਿਚ ਹੀ ਸਗੋਂ ਕਈ ਥਾਵੇਂ ਸ਼ਬਦਾਂ ਵਿਚ ਵੀ ਮੌਲਕਤਾ ਹੈ। ਇਸ ਦੀ ਕਵਿਤਾ ਕਿਸੇ ਦੇ ਵੀ ਅਨੁਕਰਣ ਵਿਚ ਨਹੀਂ ਲਿਖੀ ਗਈ, ਇਹ ਨਿਰੋਲ ਇਸਦੇ ਆਪਣੇ ਅੰਦਰੋਂ ਫੁੱਟੀ ਹੈ। ਤੇ ਇਸ ਦੇ ਹਰ ਸੁਹਜ ਦਾ ਰਚਨਹਾਰਾ ਇਹ ਆਪ ਹੀ ਹੈ।

'ਸਾਕੀ' ਦੀ ਕੋਈ ਕਵਿਤਾ ਜਦ ਮੈਂ ਸੁਣਦਾ ਹਾਂ ਤਾਂ ਇਸਦੀ ਫ਼ਿਲਾਸਫ਼ੀ ਦਾ ਹੂ-ਬ-ਹੂ ਨਕਸ਼ਾ ਮੈਂ ਇਸ ਦੇ ਜੀਵਨ ਵਿਚ ਵੀ ਵੇਖਦਾ ਹਾਂ। ਇਸ ਦੀ

ਕਵਿਤਾ ਇਸਦਾ ਜੀਵਨ ਹੈ ਤੇ ਇਸਦਾ ਜੀਵਨ ਇਸ ਦੀ ਕਵਿਤਾ। ਇਹ ਨੇੜ ਦੀ ਵਡਿਆਈ ਨਹੀਂ। ਕਿਉਂ ਜੋ ਨਾ ਓਹ ਇਸ਼ਤਿਹਾਰੀ ਕਵੀ ਹੈ ਤੇ ਨਾ ਇਸ ਨੂੰ ਤੇ ਇਸ ਦੀ ਕਵਿਤਾ ਨੂੰ ਇਸ਼ਤਿਹਾਰਬਾਜ਼ੀ ਦੀ ਲੋੜ ਹੈ। ਮੈਂ ਅਜ ਕਲ ਦੇ ਅਜਿਹੇ ਕਵੀ ਪੜ੍ਹੇ ਹਨ ਜਿਨ੍ਹਾਂ ਦੀ ਕਵਿਤਾ ਦਾ ਇਕ ਬੰਦ ਵੀ ਅਜਿਹਾ ਨਹੀਂ ਜੋ ਅਮਰ ਰਹਿ ਸਕੇ, ਪਰ ਉਹਨਾਂ ਨੂੰ ਨਾ ਕੇਵਲ ਖ਼ੁਦ ਨੂੰ ਹੀ ਕਵੀ ਹੋਣ ਦੀ ਗ਼ਲਤਫ਼ਹਿਮੀ ਹੈ, ਸਗੋਂ ਆਲੋਚਕ ਸਜਣ ਵੀ ਆਪਣੀ ਚੁਣਵੀਂ ਕਵਿਤਾ ਵਿਚ ਉਹਨਾਂ ਦਾ ਜ਼ਿਕਰ ਵੱਡੀ ਸ਼ਲਾਘਾ ਨਾਲ ਕਰਦੇ ਹਨ। ਉਹਨਾਂ ਦਾ ਜ਼ਿਕਰ ਇਥੋਂ ਦਾ ਵਿਸ਼ਾ ਨਹੀਂ। ਪਰ 'ਸਾਕੀ' ਨੂੰ ਸਮਰਥ ਹੁੰਦੇ ਹੋਏ ਵੀ ਕੋਈ ਗ਼ਲਤ ਫ਼ਹਿਮੀ ਨਹੀਂ। ਮੇਰੀਆਂ ਨਜ਼ਰਾਂ ਵਿਚ ਇਹ ਬਹੁਤ ਕੁਝ ਹੈ ਤੇ ਬਹੁਤ ਕੁਝ ਬਣੇਗਾ। ਇਸਦੀ ਆਪਣੀ ਨਜ਼ਰ ਵਿਚ ਉਹ ਬਹੁਤ ਘਟ ਹੈ। ਪਰ ਭਵਿਖਤ ਬਾਰੇ ਇਸ ਨੂੰ ਵੀ ਸ਼ੱਕ ਨਹੀਂ।

'ਸਾਕੀ' ਦੇ ਖ਼ਿਆਲ ਵਿਚ ਇਸਦੀ ਕਵਿਤਾ ਹਾਲੇ ਨਿਆਣੀ ਹੈ, ਇਸ ਦੇ ਅੰਗ ਹਾਲੀ ਸੂਖਮ ਹਨ; ਕਵੀ ਦੀ ਬਾਂਹ ਵਿਚ ਬਾਂਹ ਫਸਾ ਕੇ ਉਹ ਹਾਲੀ ਅਸਮਾਨੀ ਨਹੀਂ ਉੱਡ ਸਕਦੀ ਪਰ ਸਦਾ ਇਹ ਸਮਾਂ ਨਹੀਂ ਰਹੇਗਾ। ਸਮੇਂ ਦੇ ਨਾਲ ਨਾਲ ਇਸਦੀ ਕਵਿਤਾ ਜ਼ਰੂਰ ਸਿਆਣੀ ਹੋਵੇਗੀ, ਇਸ ਦੇ ਬਚਪਨ ਚੋਂ ਰੱਬ ਦੀ ਜਵਾਨੀ ਜ਼ਰੂਰ ਜੰਮੇਗੀ, ਕਵਿਤਾ ਦੀ ਹਿੱਕ ਦੇ ਲਾਟੂ ਲਿਸ਼ਕਣਗੇ ਤੇ ਉਸ ਦੇ ਜੋਬਨ ਦਾ ਵਿਕਾਸ਼ ਹੋਵੇਗਾ। ਤਦ ਕਵੀ ਦੀ ਕਵਿਤਾ ਕਵੀ ਦੇ ਦਿਲ ਦੇ ਜੋਸ਼ ਨੂੰ ਤੇ ਉਸ ਦੇ ਸੀਨੇ ਦੀ ਅੱਗ ਨੂੰ ਸਹਿਨ ਕਰ ਸਕੇਗੀ, ਤਦ ਚੰਦ-ਕਿਨਾਰੇ ਇਕ ਨਵੀਂ ਦੁਨੀਆ ਵਸੇਗੀ ਜੋ ਕਵੀ ਦੀ ਮੰਜ਼ਲ ਹੈ।

ਕਵਿਤਾ ਸੁਰਗੀ ਚੀਜ਼ ਹੈ ਤੇ ਕਵੀ ਮ੍ਰਿਤ-ਲੋਕ ਦਾ ਵਾਸੀ। ਚੰਦ ਵਿਚਾਲਾ ਹੈ ਤੇ ਉਸ ਦੇ ਕਿਨਾਰੇ ਦੋਵੇਂ ਮਿਲ ਜਾਣਗੇ, ਇਕ ਸੰਗੀਤ-ਪਿਆਲੀ ਵਿਚ ਅਰਸ਼ ਫ਼ਰਸ਼ ਦਾ ਨੂਰ ਛਲਕੇਗਾ। ਚਨ-ਕਿਨਾਰੇ ਕਵੀ ਤੇ ਕਵਿਤਾ ਦੀ ਰਚਾਈ ਹੋਈ ਰਾਸ ਸਦਾ ਲਈ ਦੋਹਾਂ ਨੂੰ ਇਕ ਮਿਕ ਕਰ ਦੇਵੇਗੀ।

'ਸਾਕੀ' ਨੂੰ ਪੰਜਾਬੀ ਸਾਹਿੱਤ ਵਿਚ ਉਚੇਚਾ ਸਥਾਨ ਦੇਣ ਲਈ ਸਾਹਿੱਤਕ ਆਗੂਆਂ ਨੂੰ ਛੇਤੀ ਹੀ ਧਿਆਨ ਦੇਣ ਦੀ ਲੋੜ ਹੈ। ਇਸ ਵਿਚ ਕੋਈ ਸੰਦੇਹ ਨਹੀਂ।

ਕੁੰਵਰ ਬਾਬੂ

ਭੂਲੇਸ਼ਵਰ, ਬੰਬਈ
੩ ਅਪਰੈਲ, ੧੯੪੫

# ਸੂਚੀ

# ਚੰਦ-ਕਿਨਾਰੇ

ਆ ਨੀ ਚੰਨੀਏ ਚੰਨ ਕਿਨਾਰੇ ।
ਕਦ ਤਕ ਜੀਵਾਂਗੇ ਪ੍ਰੀਤਾਂ ਨੂੰ ਘਟਾ-ਹਨੇਰ ਸਹਾਰੇ
ਆ ਨੀ ਚੰਨੀਏ ਚੰਨ ਕਿਨਾਰੇ ।

*          *          *

ਚੰਨ-ਮਾਨਸ-ਧਾਰਾਂ ਨੇ ਰੰਗਿਆ  ਰਾਤਾਂ ਦਾ ਪ੍ਰਛਾਵਾਂ
ਸੁਰਗ-ਲੋਕ ਚੋਂ ਆ ਜਾ ਤੂੰ, ਮੈਂ ਮ੍ਰਿਤ-ਲੋਕ ਚੋਂ ਆਵਾਂ
ਰਾਸ  ਰਚਾਈਏ  ਚੰਨ  ਕਿਨਾਰੇ
ਆ  ਨੀ  ਚੰਨੀਏ ਚੰਨ  ਕਿਨਾਰੇ ।

*   *   *

ਚੰਨ-ਕਿਨਾਰੇ ਮਿਲ ਮਿਲ ਗਾਈਏ  ਗੀਤ  ਗਮਕ-ਭਰਪੂਰ
ਇਕ ਸੰਗੀਤ-ਪਿਆਲੀ ਵਿਚ ਛਲਕੇ ਅਰਸ਼ ਫ਼ਰਸ਼ ਦਾ  ਨੂਰ
ਤ੍ਰੈ-ਲੋਕੀ  ਦੀਆਂ ਕਾਲ-ਗੁਫਾਂ ਵਿਚ ਗੂੰਜੇ ਨਗਮਾ-ਤੂਰ
ਕਰ ਬ੍ਰਹਿਮੰਡਾਂ ਨਵਖੰਡਾਂ  ਦੇ ਹਦ-ਹਨੇਰੇ ਦੂਰ
ਰਚੀਏ ਇਕ ਆਜ਼ਾਦ ਫ਼ਿਜ਼ਾ ਵਿਚ ਧਰਤ ਪਤਾਲ ਸਿਆਰੇ
ਆ ਨੀ ਚੰਨੀਏ ਚੰਨ-ਕਿਨਾਰੇ ।

*   *   *

ਕਬਰ  ਕਬਰ  ਵਿਚ  ਹੋਵੇ ਝਿਲ ਮਿਲ
ਬਣੇ  ਹੰਸਣੀ  ਮੌਤ  ਦੀ  ਕੋਇਲ
ਚੁਗ  ਚੁਗ  ਮੋਤੀ  ਤਾਰੇ
ਆ  ਨੀ  ਚਨੀਏ  ਚੰਨ-ਕਿਨਾਰੇ ।

★

# ਸੁਹਣੇ ਸੁਹਣੀਆਂ

ਅਸੀਂ ਸੁਹਣੇ ਸੁਹਣੀਆਂ ਸਾਰੇ ਮਨੋ ਵਿਸਾਰ ਦਿਤੇ,
ਅਸੀਂ ਦਿਲ ਦਿਮਾਗ਼ ਤੋਂ ਇਕ ਦਮ ਭਾਰ ਉਤਾਰ ਦਿਤੇ

ਜਦ ਹੁਸਨਾਂਹਾਰੇ ਹੁਣ ਕਿਧਰੇ ਦਿਲ ਆਂਦੇ ਹਨ–
ਕਿਸੇ ਹੋਰ ਸ਼ਕਲ ਵਿਚ ਸਾਡੇ ਨੈਣ ਤਕਾਂਦੇ ਹਨ–
ਮਾਨਵ ਜਿਤਨਾ ਵਧਕੇ ਹੁਸੀਨ
ਉਤਨਾ ਹੀ ਵਿਸ਼ਿਆਂ ਦਾ ਕਾਰਨ–
ਕੀ ਸੁੱਘੜ ਕੀ ਮਾਸੂਮ ਹੁਸਨ
ਸਭਿਤਾ ਦੇ ਪੁਤਲੇ ਸਾਊ ਮਨ
ਸਭ ਨੰਗ ਧੜੰਗੇ ਨਾਚ ਨੱਚਣ
ਸਾਨੂੰ ਰੂਹਾਂ ਸਾਫ਼ ਨਜ਼ਰ ਆਵਣ
ਅਸੀਂ ਲਹੂਆਂ ਦੇ ਪੜਦੇ ਪਾੜ ਦਿਤੇ

ਹੁਸਨਾਂ ਹੱਥ ਵਿਕ ਵਿਕ ਇਸ਼ਕ ਕਮਾਣਾ ਨਹੀਂ ਚਾਹੀਏ
'ਇਕ ਰਾਤ ਵਸਲ' ਜੀਵਣ ਦਾ ਨਿਸ਼ਾਨਾ ਨਹੀਂ ਚਾਹੀਏ
ਅਸੀਂ ਜੁਗਨੂੰ ਦੀ ਇਕ ਚਮਕ ਪਿਛੇ ਚੰਨਾ ਦੇ ਚੰਨ ਫੁਹਾਰ ਦਿਤੇ,
ਇਹਨਾਂ ਹੁਸਨਾਂ ਦੇ ਵਿਚੋਂ ਹੁਣ. ਕਰ ਨਵਾਂ ਸੁਹਜ ਈਜਾਦ ਅਸੀਂ
ਕਢ ਨਵੀਂ ਪ੍ਰੀਤ ਦੀ ਕਾਢ ਅਸੀ
ਨਵ-ਜੁਗ ਦੇ ਨੈਣ ਉਘਾੜ ਦਿਤੇ
ਵਿਸ਼ੇ-ਬਤਰਨੀ ਚੀਰ ਯਾਤ੍ਰੀ ਪਰਲੇ ਪਾਰ ਉਤਾਰ ਦਿਤੇ
ਅਸੀਂ ਸੁਹਣੇ ਸੁਹਣੀਆਂ ਸਾਰੇ ਮਨੋਂ ਵਿਸਾਰ ਦਿਤੇ,
ਅਸੀਂ ਦਿਲ ਦਿਮਾਗ ਤੋਂ ਇਕ ਦਮ ਭਾਰ ਉਤਾਰ ਦਿਤੇ

★

# ਚਕੋਰ-ਜਹਾਜ਼

ਟੁਰਿਆ ਇਕ ਚਕੋਰ-ਜਹਾਜ਼
ਗਗਨਾਂ ਦੀ ਨੀਲਮ-ਦਰਗਾਹ ਤੋਂ
ਚੰਦ-ਕਿਨਾਰੇ-ਬੰਦਰਗਾਹ ਤੋਂ
ਕਿਸੇ ਅਗੰਮੀ ਸੁਰਗ ਸੁਨਹਿਰੀ ਟਾਪੂ ਦੇ ਸਜ ਸਾਜ–
ਟੁਰਿਆ ਇਕ ਚਕੋਰ-ਜਹਾਜ਼

* * *

ਤਰਦਾ ਜਾਵੇ ਸੁਧਾ-ਸਵੇਰੇ
ਚੰਦ ਵਿਚ ਵੀ ਕੁਝ ਹੋਰ ਅਗੇਰੇ
ਕਾਲ-ਦੀਪ ਘਨਘੋਰ ਜਜ਼ੀਰੇ
ਰਾਹੂ ਕੇਤੂ ਜੀਵ ਘਨੇਰੇ
ਪਰ ਚੰਦ ਵਿਚ ਮਰਨੋਂ ਕੀ ਡਰਨਾ–
ਅੰਮ੍ਰਿਤ ਵਿਚ ਡੁੱਬਣਾ ਵੀ ਤਰਨਾ–
ਚੰਨੀ-ਚੰਨ-ਏ
ਮੇਰਾ ਚਿੱਤ-ਚਕੋਰ ਜਹਾਜ਼
ਟੁਰਿਆ ਇਕ ਚਕੋਰ-ਜਹਾਜ਼

★

# ਖਿੜਕੀ ਵਿਚੋਂ

ਰੰਗ-ਰਤੜੇ ਦੋ ਨੈਣ ਕੰਵਾਰੇ
ਖਿੜਕੀ ਵਿਚੋਂ ਕਰਨ ਇਸ਼ਾਰੇ
ਗੀਤਾਂ ਦੇ ਦੋ ਰੰਗਲੇ ਪੰਛੀ
ਪਿੰਜਰੇ ਅੰਦਰ ਕੈਦ ਵਿਚਾਰੇ,
ਖਿੜਕੀ ਵਿਚੋਂ ਕਰਨ ਇਸ਼ਾਰੇ
ਧੁੰਦਲੀ ਵਾਦੀ ਪਰਬਤ ਨੀਲੇ
ਕੂੰਜਾਂ ਦੇ ਝੁਰਮਟ ਮੁਸ਼ਕੀਲੇ
ਦਮਕਣ ਵਿਚ ਦੋ ਜੁਗਨੂੰ ਪਿਆਰੇ—
ਕੂੰਜਾਂ ਚੋਂ ਮਾਰਨ ਚਮਕਾਰੇ
ਸਮਿਆਂ ਨੇ ਉਹ ਭਾਂਬੜ ਬਾਲੇ
ਰੱਤੀਆਂ ਅੱਥਰਾਂ ਕਰ ਕਰ ਢਾਲੇ
ਸੋਨੇ ਦੇ ਸੂਰਜ, ਚਾਂਦੀ ਦੇ ਤਾਰੇ
ਲਿਸ਼ਕਣ ਇਸ਼ਕਣ ਰਾਤ ਦਿਨੇ ਪਰ
ਖ਼ਾਕੀ ਨੈਣ ਗਜ਼ਬ ਦੇ ਮਾਰੇ—
ਖਿੜਕੀ ਵਿਚੋਂ ਕਰਨ ਇਸ਼ਾਰੇ—

★

# ਸੁਆਦ-ਪੀੜ

ਸੁਆਦ-ਪੀੜ ਕੋਈ ਜਗਦੀ ਰਹੇ
ਰਾਤਾਂ ਦੇ ਪਰਦੇ ਫਟਦੇ ਰਹਿਣ
ਊਸ਼ਾ ਦੀ ਰਸ-ਰਤ ਵਗਦੀ ਰਹੇ–
ਸੁਆਦ-ਪੀੜ ਕੋਈ ਜਗਦੀ ਰਹੈ।

ਜੀਵਣ ਮਿਰਤੂ ਸੰਗ ਕਰਦੇ ਰਹਿਣ,
ਅੰਗ ਸੁਆਦ ਸੁਆਦ ਜੰਗ ਕਰਦੇ ਰਹਿਣ,
ਬੱਤੀ ਨਾਲ ਬੱਤੀ ਲਗਦੀ ਰਹੇ–
ਸੁਆਦ ਪੀੜ ਕੋਈ ਜਗਦੀ ਰਹੇ,

* * *

ਦਿਨ ਰਾਤ ਸੁਆਦ ਹੀ ਔਂਦਾ ਰਹੇ,
ਦਹਿ ਸਿਰਾ ਜਨਮ ਕੋਈ ਪੈਂਦਾ ਰਹੇ,
ਉਹ ਵੀ ਸੁਆਦ ਸੁਆਦ ਕੁਰਲੌਂਦਾ ਰਹੇ,
ਉਹਨੂੰ ਜਜ਼ਬਾ ਕੋਈ ਸਤੌਂਦਾ ਰਹੇ,
ਉਸ ਜਜ਼ਬੇ ਦੇ ਜਨੂੰਨ ਅੰਦਰ
ਉਹ ਮਹਾਂ-ਕੈਲਾਸ਼ ਉਠੌਂਦਾ ਰਹੇ,
ਬਨੁ ਪਾਵੇ ਕਾਲ ਬਠੌਂਦਾ ਰਹੇ,
ਵਿਗਿਆਨ ਦਾ ਜੁਗ ਪਲਟੌਂਦਾ ਰਹੇ,
ਤੇ ਸੁਆਦ-ਚੁਬਾਰੇ ਚੜ੍ਹਨ ਲਈ
ਸੁਰਗਾਂ ਨੂੰ ਪੌੜੀ ਲਗਦੀ ਰਹੇ-
ਸੁਆਦ-ਪੀੜ ਕੋਈ ਜਗਦੀ ਰਹੇ,

★

## 'ਰਾਗ-ਤੂਫ਼ਾਨ'

ਮੇਰੇ ਪਿੰਜਰ ਦੀ ਬੀਨਾ ਵਿਚ, ਆਇਆ ਰਾਗ-ਤੂਫ਼ਾਨ।
ਰੁਣ-ਝੁਣ, ਰੁਮ-ਝੁਮ, ਝੂਮਣ-ਝੋਲੇ,
ਬੀਨ-ਝਨਾਂ ਦੇ ਪੰਛੀ ਡੋਲੇ,
ਗੂੰਜੇ ਗਗਨੀ ਗਾਨ—
ਆਇਆ ਰਾਗ-ਤੂਫ਼ਾਨ।

ਵਜਦੀ ਆਵੇ ਭਿਆਨਕ ਭੇਰੀ,
ਹੋ ਨਾ ਜਾਵੇ ਬੀਨਾ ਢੇਰੀ,
ਤਾਰ ਤਾਰ ਦੀਆਂ ਤਰਲ-ਤਰੰਗਾਂ
ਤਾਰਿਆਂ ਸੰਗ ਟੱਕਰਾਨ,
ਆਇਆ ਰਾਗ-ਤੂਫ਼ਾਨ।

ਭਖਿਆ ਰਹਿਣ ਦੇ ਪਰ ਤੂੰ ਅਖਾੜਾ,
ਇਸ ਵਿਚ ਮਹਾਂ-ਸੁਆਦ ਹੈ ਯਾਰਾ,
ਗਰਬ ਕਰੇਗਾ ਇਸ ਤੇ ਇਕ ਦਿਨ
ਧਰਤੀ ਦਾ ਇਨਸਾਨ,
ਆਇਆ ਰਾਗ-ਤੂਫ਼ਾਨ।

* * *

## 'ਬ੍ਰਹਮਾ'

ਚਾਹੇ ਬ੍ਰਹਮਾ ਰੱਬ ਸੀ,
ਪਰ ਰੱਬ ਵੀ ਤਾਂ ਮਰਦ ਸੀ,
ਉਹ ਮਰਦ-ਮਦ ਵਿਚ ਹਲਕਿਆ
ਤੇ ਲਹੂ ਅਪਣਾ ਡਸਣੇ ਨੂੰ ਲਲਕਿਆ—

* * *

## ਸ਼ਹਿਰੀ ਕੁੜੀ ਦਾ ਗੀਤ

ਆਇਆ ਅੱਗੇ ਵਧੁ ਜ਼ਮਾਨਾ
ਮੈਂ ਹੁਣ ਛੱਡ ਦਿੱਤਾ ਇਸ਼ਕ ਕਮਾਣਾ–
ਮੇਰੇ ਹੁਸਨ-ਸੰਜੀਵਨ-ਫੁੱਲ ਤੇ
        ਜਲ ਨਾ ਸਕੇ ਕੋਈ ਪਰਵਾਨਾਂ–
            ਮੈਂ ਹੁਣ ਛੱਡ ਦਿੱਤਾ ਇਸ਼ਕ ਕਮਾਣਾ
* * *

ਹੁਣ ਮੈਂ ਭੰਬਟ ਜੂਨ ਪੁਰਾਣੀ,
ਪਰ-ਜੋਤੀ ਤੇ ਜਲ ਬਲ ਜਾਣੀ,
ਤਾਰਕ-ਜੁਗਨੂੰ-ਜੋਤ ਬਨਾਣੀ,
        ਦਿਲ-ਦੀਪਕ ਚਮਕਾਣਾ–
            ਮੈਂ ਹੁਣ ਛੱਡ ਦਿੱਤਾ ਇਸ਼ਕ ਕਮਾਣਾ–
* * *

ਟੱਪਾਂ ਹੁਣ ਮੈਂ ਜਦ ਸਜ ਧਜ ਕੇ
ਜੀਵਣ-ਸ਼ਹਿਰ-ਬਜ਼ਾਰਾਂ ਵਿਚੋਂ—
ਮੇਰੇ ਨਕਸ਼ ਨਿਗਾਰਾਂ ਵਿਚੋਂ—
ਹਿੱਕ ਦੇ ਸੁਹਜ-ਉਭਾਰਾਂ ਵਿਚੋਂ
ਵਿਸ਼ੇ-ਦੁਤੂੰਬੀ ਬਦਲੇ ਗੂੰਜੇ ਸ਼ਕਤੀ-ਸੰਖ ਤਰਾਨਾ
ਮੈਂ ਹੁਣ ਛੱਡ ਦਿੱਤਾ ਇਸ਼ਕ ਕਮਾਣਾ—

ਮੇਰੀਆਂ ਨੈਣਾਂ ਸੁਧਾ-ਸਪਣੀਆਂ,
ਮਾਣਕ ਗਿਟੀਆਂਦਾਰ ਗੁਤਨੀਆਂ,
ਬਿਖ ਦੇ ਅਗਨੀ-ਸਾਜ਼ਾਂ ਵੱਟੇ,
ਛੁਣਕਾਵਣ ਹੁਣ ਚੰਨੀਆਂ ਮੰਨੀਆਂ
ਆਤਮ-ਰੂਹ ਪਲਟ ਮੈਂ ਸ਼ਕਤੀ-ਸ਼ਾਂਤੀ-ਜੁਗ ਪਲਟਾਣਾ
ਮੈਂ ਹੁਣ ਛਡ ਦਿੱਤਾ ਇਸ਼ਕ ਕਮਾਣਾ—

★

# ਕੁਝ ਹੋਰ ਅਗੇਰੇ ਭਾਲ

ਕੁਝ ਹੋਰ ਅਗੇਰੇ ਭਾਲ
ਤੱਕ ਹਰ ਤੀਵੀਂ
ਹਰ ਮਰਦ ਵਿਚ
ਜਾਗੇ ਇੱਕੋ ਖ਼ਿਆਲ
ਭੜਕੇ ਇੱਕੋ ਜੁਆਲ
ਵਿਸ਼ੇ-ਨਸ਼ੇ ਦੀ ਮੇਘ-ਗੁਫ਼ਾ ਵਿਚ ਰੂਹ ਦੀ ਬਿਜਲੀ ਬਾਲ-
ਕੁਝ ਹੋਰ ਅਗੇਰੇ ਬਾਲ-

* * *

ਹਰ ਤ੍ਰੀਮਤ ਹਵਾ ਦੀ ਧੀ,
ਸੁਹੱਪਣ ਦੀ ਕਿਹੜੀ ਤਸ਼ਰੀਹ !
ਜਿਹੜੀ ਮੂਰਤ ਮੋਹ ਗਈ ਜਿਸਨੂੰ ਉਸਨੂੰ ਉਹੀ ਕਮਾਲ
ਸਾਜਨ ਦਾ ਹੀ ਅਕਸ ਦਿਲੇ ਦਾ ਸਜਨੀ ਦਾ ਰੂਪ ਸਮਾਲ

* * * *

ਆਦਮ ਹੱਵਾ ਨੂੰ ਜਿਸ ਦਮ ਤੋਂ
ਚੜ੍ਹਿਆ ਇਸ਼ਕ-ਜਨੂੰਨ-
ਮਾਣ ਖ਼ੂੰਨ ਨੂੰ ਖ਼ੂੰਨ,

ਪਲਟਦਾ ਜਾਵੇ ਅਪਣੀ ਜੂਨ
ਪੂਰਦਾ ਜਾਵੇ ਨਸਲੀ-ਊਣ-
ਲਿਪਟਕੇ ਲਹੂ ਲਹੂ ਦੇ ਨਾਲ,
ਨਿਖਰਦੇ ਆਵਣ ਨਕਸ਼ ਨਿਗਾਰ
ਚਮਕਦਾ ਜਾਵੇ ਹੁਸਨ ਅਪਾਰ,
ਵਿਸ਼ੇ-ਅਗਨ ਵਿਚ ਪਰ ਇਹ ਵਾਧਾ
ਲਾਲ ਸ਼ਰਾਬੀ ਧਾਰ,
ਏਸੇ ਚਿਖ਼ਾ ਚੜ੍ਹਨਗੇ ਇਕ ਦਿਨ
ਸੁਹਜਾਂ ਦੇ ਆਬਸ਼ਕਾਰ
ਕਰ ਨਵਾਂ ਲੁਤਫ ਈਜਾਦ
ਹੋਰ ਪਰੇ ਪਰ ਸੁਆਦ
ਕੁਝ ਹੋਰ ਅਗੇਰੇ ਭਾਲ

★

# ਮੈਂ

ਮੈਂ ਬਿਖ-ਸ਼ਾਲਾ ਦਾ ਸਾਕੀ ਆਂ
ਹੋਰ ਸਾਕੀ ਨਾ ਮੇਰਾ ਜੋੜ—
ਭਰ ਭਰ ਜਾਮ ਪਿਲਾਂਦਾ ਹਾਂ ਮੈਂ
ਖਿੱਚ ਖਿੱਚ ਮੱਦ ਮਹਾਂ-ਮੌਤਾਂ ਦੀ
ਸੱਪਾਂ ਦੀਆਂ ਸਿਰੀਆਂ ਨਚੋੜ-
ਨਾਗਾਂ ਦੇ ਫ਼ਨ ਮਚਕੋੜ—

* * *

ਪੀ ਪੀ ਮੇਰੇ ਮਾਦਕ ਪਿਆਲੇ
ਆਵੇ ਕਹਿਰ-ਨਸ਼ੇ ਦੀ ਰੋਹੜ
ਕੈਲਾਸ਼ਾਂ ਦੇ ਨੂਰੀ ਨਾਚੇ

ਨੱਚਣ ਜਿੰਦ ਲਚਕੋੜ-

*   *   *

ਅਜ਼ਲਾਂ ਦੇ ਮਰਿਆਂ ਖਪਿਆਂ ਨੂੰ
ਕਾਲ-ਨਸ਼ੇ ਅੰਦਰ ਗੁੱਟਿਆਂ ਨੂੰ
ਮੁੜ ਆ ਲੱਗੀ ਤੋੜ-
ਮੌਤੋਂ ਤਲਖ਼ ਹਲਕ ਓਹਨਾਂ ਦੇ
ਢਾਲ ਢਾਲ ਬਿਖ-ਕੌੜ—
ਮੌਤ-ਨਸ਼ੇ ਦੀ ਕਾਲ-ਗੁਫਾ ਚੋਂ
ਸੁਟਣੇ ਅਗਾੜੀ ਰੋਹੜ—
ਮੌਤੋਂ ਪਰੇ ਨਸ਼ੇ ਦਾ ਨਾਂ ਏ
ਜ਼ਿੰਦਗੀ ਨਵੀਂ ਨਕੋਰ—
ਜੀਵਣ-ਭਰੀ ਹਿਲੋਰ
ਮੈਂ ਬਿਖ-ਸ਼ਾਲਾ ਦਾ ਸਾਕੀ ਆਂ
ਹੋਰ ਸਾਕੀ ਨਾ ਮੇਰਾ ਜੋੜ

★

# ਦੀਪਕ-ਰਾਗ

ਗਾ ਲੈ ਦੀਪਕ ਰਾਗ ਦੀਵਾਨੇ
ਗਾ ਲੈ ਦੀਪਕ ਰਾਗ–
ਤੇਰੇ ਮਨ-ਮੰਦਰ ਵਿਚ ਜੀਵਨ-ਜੋਤ ਉਨੂਗੀ ਜਾਗ
ਗਾ ਲੈ ਦੀਪਕ ਰਾਗ... ... ... ...

ਪਰਵਾਨੇ ਦਾ ਜੀਵਣ ਜੀ ਲੈ
ਅਗ ਦੇ ਪਿਆਲੇ ਭਰ ਭਰ ਪੀ ਲੈ
ਹੋਰ ਨਸ਼ੇ ਸਭ ਤਿਆਗ, ਦੀਵਾਨੇ–
ਗਾ ਲੈ ਦੀਪਕ ਰਾਗ

ਹਾਲਾ-ਪਿਆਲਾ ਸ਼ੰਕਰ ਦਾ ਹੈ
ਜੁਆਲਾ-ਜਾਮ ਭਿਅੰਕਰ ਦਾ ਹੈ
ਜਲਨ-ਰਾਤ ਵੀ ਮਿਲਨ-ਰਾਤ ਹੈ–
ਕਾਲ-ਰਾਤ ਵਿਚ ਹੀ ਪ੍ਰਭਾਤ ਹੈ–
ਖੇਲ ਅਗਨ ਸੰਗ ਫਾਗ
ਦੀਵਾਨੇ
ਗਾ ਲੈ ਦੀਪਕ ਰਾਗ

★

# ਦੋ ਬੁਲ੍ਹੀਆਂ

ਲਾਲ ਲਾਲ ਦੋ ਬੁਲ੍ਹੀਆਂ-
ਹੁਸਨ-ਸ਼ਰਾਬਾਂ ਖੁਲ੍ਹੀਆਂ–
ਛਲਕਣ ਕਰ ਛੁਲਕਾਹਟ
ਨਾ ਸਾਕੀ ਨਾ ਪਿਆਕ,
ਭੁਇਂ ਤੇ ਡੁਲ੍ਹੀਆਂ ਕਿ ਡੁਲ੍ਹੀਆਂ–

*

# ਅੰਦਰੋ ਅੰਦਰ

ਮੇਰੇ ਅੰਦਰੋ ਅੰਦਰ
ਕੋਈ ਛਿੜੇ ਜੁੱਧ ਭਿਆਨਕ ਪ੍ਰਚੰਡ–
ਬ੍ਰਹਿਮੰਡ ਹੋ ਗਏ ਖੰਡ ਖੰਡ,
ਮੇਰੇ ਫਟ ਗਏ ਧਰਤੀ ਅੰਬਰ
ਮੇਰੇ ਅੰਦਰੋ ਅੰਦਰ–

ਲਹੂਆਂ ਦੇ ਹੜ੍ਹ ਆਏ ਅਨੰਤ,
ਕੋਈ ਰਿਹਾ ਨਾ ਜਗ ਦਾ ਆਦ-ਅੰਤ,
ਪਰ ਮਿਟੇ ਨਾ ਅਜੇ ਅਡੰਬਰ
ਮੇਰੇ ਅੰਦਰੋ ਅੰਦਰ

* *
*

# ਅੰਦਰ ਬਾਹਰ

ਮੇਰੇ ਅੰਦਰ ਵੀ
ਬਾਹਰ ਵੀ
ਨ੍ਹੇਰਾ-ਚਾਨਣ
ਮ੍ਰਿਤੂ-ਜੀਵਣ
ਰਾਮਾ-ਰਾਵਣ
        ਬਿਖਸ਼ਾਲਾ
                ਅੰਮ੍ਰਿਤ-ਘਰ ਵੀ......
ਜਲ ਥਲ ਅੰਬਰ
ਖ਼ੀਰ ਸਮੁੰਦਰ
        ਘੋਗੇ-ਰਤਨ-ਜਵਾਹਰ ਵੀ......
ਜੋ ਕੋਈ ਚਾਹਵੇ
ਸੋਈ ਪਾਵੇ
ਲੁਕਵਾਂ ਵੀ
        ਤੇ ਜ਼ਾਹਰ ਵੀ
                ਮੇਰੇ ਅੰਦਰ ਵੀ
                        ਬਾਹਰ ਵੀ

# ਸਮੇਂ ਦਾ ਪੰਛੀ

ਉਡਦਾ ਹੈ ਦਿਨ ਰੈਣ
ਸਮੇਂ ਦਾ ਪੰਛੀ
ਸੋਇਨ ਪੰਖ ਪਸਾਰ
ਸਿਆਮਲ ਫੰਘ ਫਲਾਰ
ਬਾਬੇ ਆਦਮ ਦੇ ਪੋਟਿਆਂ ਤੋਂ ਮਾਰ ਉਡਾਰ
ਅਜੇ ਨਾ ਲੈਂਦਾ ਚੈਨ
ਸਮੇਂ ਦਾ ਪੰਛੀ
ਉਡਦਾ ਹੈ ਦਿਨ ਰੈਣ

*　　*　　*

ਹਿੰਮਤ ਕਰ ਹੇ ਬੰਦੇ
ਸਮਾਂ ਗਰੜ ਭਗਵਾਨ–
ਪੰਛੀ ਉਡਣ ਬਬਾਣ–
ਚੜ੍ਹ ਜਾ ਇਸਦੇ ਕੰਧੇ
ਵਹਿ ਜਾ ਸੁਰਗੀ ਵਹਿਣ
ਸਮੇਂ ਦਾ ਪੰਛੀ
ਉਡਦਾ ਹੈ ਦਿਨ ਰੈਣ

# ਮਿਰਤੂ ਦਾ ਇਤਿਹਾਸ

ਮੇਰੀ ਮਿਰਤੂ ਦਾ ਇਤਹਾਸ
ਰੰਗ ਬਰੰਗੇ ਜੰਗਲ ਬੇਲੇ
ਮੇਰੇ ਮਿੱਟੀ ਮਾਸ -
ਮੇਰੀ ਮਿਰਤੂ ਦਾ ਇਤਹਾਸ

* * *

ਤੱਤਾਂ ਦੇ ਆਜ਼ਾਦ ਪਸਾਰੇ,
ਫਲ ਫੁਲ ਮੁਸ਼ਕਾਂ ਦੇ ਮੁਸ਼ਕਾਰੇ
ਪਾਰਵਤੀ ਸ਼ਿਵਜੀ ਮਦੁਹਾਰੇ
ਪਰਬਤ-ਰਾਜ-ਕੈਲਾਸ਼,
ਮੇਰੀ ਮਿਰਤੂ ਦਾ ਇਤਹਾਸ

* * *

ਪਰਲੋ ਵੇਲੇ ਮੈਂ ਜਦ ਮੋਇਆ
ਮੇਰੇ ਵਿਚੋਂ ਬਾਹਰ ਹੋਇਆ,
ਬ੍ਰਹਿਮੰਡਾਂ ਦਾ ਹਾਸ–
ਨਵਾਂ ਹੁਸਨ-ਪ੍ਰਕਾਸ਼

* * *

ਹਾਲੇ ਮੇਰੀ ਜੀਵਣ-ਰਾਤ,
ਤੱਕਣਾ ਜਦ ਹੋਸੀ ਪ੍ਰਭਾਤ

*
* *

# ਸਾਗਰ-ਮਥਣ

ਧਰਤੀ ਦੇ ਜੀਵਣ ਵਿਚ ਜਦ
ਰਸ-ਲਹਿਰ ਨਾ ਕੋਈ ਲਹਿਰੀ
ਕੱਠੇ ਹੋ ਸੋਚਣ ਲੱਗੇ
ਭੋਂ ਦੇ ਰਸੀਏ ਵਿਗਿਆਨੀ
ਬਾਸ਼ਕ-ਨਾਗ ਦੀ ਡੋਰੀ ਪਾਕੇ
ਪਰਬਤ-ਰਾਜ-ਮਧਾਣੀ
ਰਾਖਸ਼ ਦਿਉਤੇ ਰਿੜਕਣ ਲੱਗੇ
ਸ਼ੀਰ–ਸਮੁੰਦ–ਤੂਫ਼ਾਨੀ
ਉਠੀਆਂ ਘਮ ਘਮ ਘਮ ਘੁਮਕਾਰਾਂ
ਘੁਮਿਆ, ਪਰਲੋ-ਚੱਕਰ
ਬੱਗੀਆਂ ਉਡਣ-ਸਪਣੀਆਂ ਵਾਕੁਰ
ਸ਼ੂਕਣ ਛੱਲਾਂ 'ਸਮਾਨੀ
ਝੱਗੋ ਝੱਗ ਸਮੁੰਦਰ ਹੋ ਗਏ
ਬੱਗੋ ਬੱਗੇ ਅੰਬਰ
ਸੁਰਾ ਹਲਾਹਲ ਮਦੁ-ਰਸ ਆਦਿਕ

ਉਪਜੇ ਜੱਗ-ਕਲਿਆਣੀ,
ਸੁਰਾ ਪਾਨ ਕਰ ਸੁਰ ਗਣ ਡੱਕੇ
ਅਸੁਰਾਂ ਮੱਦ ਚੜ੍ਹਾਈ
ਲੂਲੇ ਲੰਗੜਿਆਂ ਦੀ ਢਾਣੀ
ਪਈ ਰਹੀ ਹਾਲਾਂ ਪਰ ਉਸ ਸੰਗ
ਅੱਖ ਨਾ ਕੋਈ ਲੜਾਵੇ
ਨਾਗ-ਨੈਣ ਵਾਂਗੂੰ ਲਿਸ਼ਕੇ
ਉਹ ਜ਼ਹਿਰ-ਲਹਿਰ ਵਲ ਖਾਣੀ।
ਜਟਾ ਜੂਟ ਬਾਵਾ ਇਕ ਓੜਕ
ਉਤਰ ਕੈਲਾਸ਼ੋਂ ਆਇਆ
ਸੀਸ-ਗੰਗ ਗਹਿਣੇ ਭੁਜੰਗ
ਗਲ ਵਿਚ ਨਾਗਾਂ ਦੀ ਗਾਨੀ
ਪਾਰਬਤੀ ਦੇ ਕਮਲ-ਹੱਥਾਂ ਦੀ
ਸ੍ਵਰਨ-ਪਿਆਲੀ ਭਰ ਭਰ
ਢਾਲੀ ਉਸਨੇ ਸੀਨੇ ਵਿਚ
ਗਟ ਗਟ ਹਾਲਾ-ਹੁਲਸਾਣੀ

ਚੜ੍ਹ ਕੈਲਾਸ਼ ਦੀ ਟੀਸੀ ਤੇ
ਫਿਰ ਮਹਾਂ ਨਾਚ ਉਸ ਨਚਿਆ
ਮੌਤ ਵੀ ਜਿਸਦੀ ਤਾਲ ਤਾਲ ਤੇ
ਨੱਚੀ ਹੋ ਮਸਤਾਨੀ,

★

## ਗੀਤ

ਛਲਕ ਕੇ ਗਈ ਪਿਆਲੀ ਡੁਲ੍ਹ,
ਆਇਆ ਨਾ ਕੋਈ ਪੀਵਣ-ਹਾਰਾ
ਮਹਿੰਗੇ ਸਸਤੇ ਮੁੱਲ
ਛਲਕ ਕੇ ਗਈ ਪਿਆਲੀ ਡੁਲ੍ਹ

ਘਟਾ-ਟੋਪ ਬਿਜਲੀ ਮੁਸਕਾਂਦੀ।
ਲਾਲ ਝੜੀ ਝੜ ਝੂਮਰ ਪਾਂਦੀ,
ਸਾਕੀ-ਰਸ ਦੀ ਬੂੰਦਾ ਬਾਂਦੀ
ਗਈ ਖ਼ਾਕ ਵਿਚ ਰੁੱਲ,
ਛਲਕ ਕੇ ਗਈ ਪਿਆਲੀ ਡੁਲ੍ਹ,

* * *

ਆਈ ਜਵਾਨੀ ਗਈ ਜਵਾਨੀ–
ਰਹੀ ਨਾ ਪਲੇ ਸੁਆਦ ਨਿਸ਼ਾਨੀ–
ਲਾਇਆ ਨਾ ਜਿੰਦ ਨੂੰ ਜਾਮ ਨੂਰਾਨੀ
ਕਿਸੇ ਪਿਆਸੇ ਬੁਲ੍ਹ,
ਛਲਕ ਕੇ ਗਈ ਪਿਆਲੀ ਡੁਲ੍ਹ

★

# ਸ਼ੈਲੇ ਦਾ ਗੀਤ

ਇਕ ਰੋਹੀ ਵਿਚ ਰੰਡਾ ਪੰਛੀ
ਰੋਵੇ ਬੈਠਾ ਰੁੱਖੇ,
ਯਾਦ ਆਲ੍ਹਣੇ ਵਾਲੀ ਦੀ
ਹੰਝੂ ਬਣ ਬਣਕੇ ਫੁੱਟੇ,

*          *          *

ਸਿਰ ਤੇ ਠੱਕਾ ਹਉਕੇ ਭਰਦਾ
ਜੰਮ ਗਿਆ ਨਾ ਚੱਲੇ,
ਵਹਿੰਦੀ ਹੋਈ ਨੈਂ ਦੇ ਪਾਣੀ
ਕੱਕਰ ਬਣ ਬਣ ਠੱਲ੍ਹੇ,

*          *          *

ਬਣ ਵਿਚ ਫੁੱਲ ਨਾ ਪੱਤੀ ਦਿਸਦੀ
ਵਾ ਦੀ ਹਰਕਤ ਰੁੱਕੀ,
ਹੁਣ ਵੀ ਚਲ ਰਹੀ ਇਕ ਚੱਕੀ

* *
*

# ਅਗ ਦੀ ਲੂਕ

ਤੇਰੀ ਅੱਗ ਦੀ ਲੂਕ
ਬ੍ਰਹਿਮੰਡਾਂ ਨੂੰ ਦੇਂਦੀ ਫੂਕ–
ਕੋਈ ਕਲੀ ਹੁਸੀਨ
ਕੋਈ ਜਿੰਦ ਮਲੂਕ–
ਕਰਦੀ ਨਾ ਜੇ ਸੀਨੇ ਅੰਦਰ ਲੀਨ,

★

# ਬੰਦ ਕੁਟੀਆ ਦਾ ਸੁਆਦ

ਯਾਦ ਹੈ ਮੈਨੂੰ ਅਜੇ ਵੀ ਯਾਦ ਹੈ
ਬੰਦ ਕੁਟੀਆ ਦਾ ਸੁਆਦ

ਘੁੱਮਰੇ ਜੰਗਲੀ ਹਨੇਰੇ ਬਦਲੀਆਂ ਦੀ ਰਾਤ ਸੀ
ਹਿਮ-ਹਿਮਾਲੇ-ਘਾਟੀਆਂ ਵਿਚ ਵੱਸ ਰਹੀ ਬਰਸਾਤ ਸੀ
ਮੇਰੀ ਕੁਟੀਆ ਵਿਚ ਇਕ ਬੁਲਬੁਲ ਫਸੀ ਮਾਸੂਮ ਸੀ,
ਸੂਹਲ ਅੰਗਾਂ ਵਿਚ ਜਿਸਦੇ ਨਗ਼ਮਿਆਂ ਦੀ ਝੂਮ ਸੀ
ਜਗ ਰਹੇ ਸਨ ਫੰਘ ਉਸਦੇ ਉਸਦੇ ਗੀਤਾਂ ਦੇ ਹੀ ਨਾਲ
ਦਗ ਰਹੇ ਸਨ ਬੰਦ ਕੁਟੀਆ ਵਿਚ ਉਜਾਲੇ ਲਾਲ ਲਾਲ
ਗਾਏ ਬੁਲਬੁਲ ਨੇ ਤਰਾਨੇ ਹੁਸਨ ਦੀ ਗੁਲਜ਼ਾਰ ਦੇ
ਗੂੰਜੇ ਕੁਟੀਆ ਵਿਚ ਨਗ਼ਮੇ ਰੱਬ-ਰਸ ਦੀ ਤਾਰ ਦੇ
ਬੰਦ ਕੁਟੀਆ ਵਿਚ ਭਰ ਗਈ ਰਾਗ-ਸੁਮਨ-ਸ਼ਮੀਰ ਸੀ—
ਵਾਂਗ ਪੁਸ਼ਪਕ ਉਡ ਚਲੀ ਅੰਬਰ ਨੂੰ ਰੰਗ ਕੁਟੀਆ ਮਿਰੀ
ਸੁਰਗ ਦੇ ਝੂਟੇ ਝੁਟਾ ਉਹ ਕਰ ਰਹੀ ਪ੍ਰਵਾਜ਼ ਸੀ—
ਚੰਦ੍ਰਮਾ ਦੇ ਤੀਰ ਤੇ ਕੁਟੀਆ ਮਿਰੀ ਆਬਾਦ ਸੀ—

* * *

ਮਾਣਕੇ ਬੁਲਬੁਲ ਦਾ ਜੋਬਨ ਰਾਗ-ਰਸ ਮੈਂ ਅਰਸ਼ ਤੇ,
ਦਿਲ ਦੇ ਪੈਰਾਸ਼ੂਟ ਰਾਹੀਂ ਉਤਰ ਆਇਆ ਫਰਸ਼ ਤੇ
ਪਰ ਅਜੇ ਵੀ ਰੂਹ ਮਿਠੀ ਵਿਚ ਗੂੰਜਦੀ ਇਕ ਵਾਜ ਹੈ,
ਅੰਬਰਾਂ ਵਿਚ ਕੈਦ ਬੁਲਬੁਲ ਕਰ ਰਹੀ ਇਹ ਨਾਦ ਹੈ
ਯਾਦ ਰਖ ਹੇ ਮਰਦ ! ਇਹ ਛਲ ਕਪਟ ਮੈਂ ਨਹੀਂ ਭੁਲਣਾ,
ਬਣਕੇ ਬਿਜਲੀ ਕਹਿਰ ਦੀ ਮੈਂ ਸਿਰ ਤੇਰੇ ਤੇ ਟੁੱਟਣਾ
ਭੜਕ ਮੇਰੀ ਅੱਗ ਕੱਚੀ ਬਣੀ ਅਗਨ ਅਗਾਧ ਹੈ,
ਫੁੱਲਾਂ ਦੀ ਕਾਇਆ ਮਿਰੀ ਹੁਣ ਬਣ ਗਈ ਫ਼ੌਲਾਦ ਹੈ
ਯਾਦ ਹੈ ਮੈਨੂੰ ਅਜੇ ਵੀ ਯਾਦ ਹੈ
ਬੰਦ ਕੁਟੀਆ ਦਾ ਸਵਾਦ

* *
*

# ਮੇਰੀ ਸੇਜਾ ਤੇ ਚੰਨ ਚੜ੍ਹਿਆ ਨੀ

ਮੇਰੀ ਸੇਜਾ ਤੇ ਚੰਨ ਚੜ੍ਹਿਆ ਨੀ,
ਮੇਰਾ ਅੰਗ ਅੰਗ ਲੂੰ ਲੂੰ ਠਰਿਆ ਨੀ,

ਉਹਦੀ ਹੰਸਾਂ ਵਰਗੀ ਲੋਅ ਪਿਆਰੀ–
ਮੈਂ ਸੀਨੇ ਵਿਚ ਘੁੱਟ ਲਈ ਸਾਰੀ–
ਮੇਰਾ ਦਿਲ ਨੂਰਾਂ ਵਿਚ ਹੜ੍ਹਿਆ ਨੀਂ
ਮੇਰੀ ਸੇਜਾ ਤੇ ਚੰਨ ਚੜ੍ਹਿਆ ਨੀਂ
ਅੱਧੀ ਰਾਤੀਂ ਮਸਤੀ ਵਿਚ ਆ
ਮੈਂ ਪੀ ਗਈ ਬੁਲ੍ਹੀਆਂ ਨੂੰ ਲਾ ਲਾ
ਉਹਦਾ ਪਿਆਲਾ ਅੰਮ੍ਰਿਤ ਭਰਿਆ ਨੀਂ
ਮੇਰੀ ਸੇਜਾ ਤੇ ਚੰਨ ਚੜ੍ਹਿਆ ਨੀਂ
ਹਾਇ ! ਭਾਗ ਮੇਰੇ ਸੁਤੇ ਜਗ ਜਗ–
ਪਲ ਛਿੰਨ ਮੇਰੀ ਜਿੰਦ ਵਿਚ ਦਗ ਦਗ–
ਉਹ ਭੱਜ ਬਦਲੀ ਵਿਚ ਵੜਿਆ ਨੀਂ
ਮੇਰੀ ਸੇਜਾ ਤੇ ਚੰਨ ਚੜ੍ਹਿਆ ਨੀਂ

***

# ਛੂਹ ਨਾ ਬੈਠੀਂ

ਛੂਹ ਨਾ ਬੈਠੀਂ ਪਲ ਜਾਵਣਗੇ
ਇਹ ਨਾਜ਼ਕ ਫੁੱਲ ਨੇ ਵੇਲਾਂ ਦੇ,
ਟੂਹ ਨਾ ਬੈਠੀਂ ਢਲ ਜਾਵਣਗੇ
ਇਹ ਕੁਆਰੇ ਮੋਤੀ ਤ੍ਰੇਲਾਂ ਦੇ,

ਦੂਰੋਂ ਦੂਰੋਂ ਝੱਕਾ ਲੈ ਤੂੰ
ਇਹ ਦਿਲ ਵਾਲੇ ਦਿਲ ਦੇ ਗਜਰੇ—
ਆਲੇ ਭੋਲੇ ਨਹੀਂ ਇਹ
ਤੇਰੇ ਬੇਰਸ ਦਿਲ ਦੀਆਂ ਖੇਲਾਂ ਨੇ

*
* *

# ਮੈਂ ਛੈਲ ਰਹਾਂ ਤੂੰ ਛੈਲ ਰਹੇਂ

ਮੈਂ ਛੈਲ ਰਹਾਂ, ਤੂੰ ਛੈਲ ਰਹੇਂ–

ਵਿਛਿਆਂ ਨੂੰ ਮਜ਼ਾਰੋਂ ਲਾਹ ਸਜਨੀ !
ਕੋਈ ਅਮਰ ਪ੍ਰੀਤਾਂ ਪਾ ਸਜਨੀ !
ਜਿਸ ਪਿਆਰ 'ਚ ਰਹਿੰਦੀ ਦੁਨੀਆ ਤੱਕ
ਮੈਂ ਛੈਲ ਰਹਾਂ
ਤੂੰ ਛੈਲ ਰਹੇਂ–

ਜਿਸ ਪਿਆਰ 'ਚ ਰੂਹਾਂ ਨਸ਼ਿਆਵਣ–
ਉਹ ਲੱਜ਼ਤਾਂ ਲੁਤਫ਼ਾ ਵੀ ਆਵਣ–
ਮੈਂ ਚੰਨਣ ਦੀ ਗੇਲੀ ਹੀ ਰਹਾਂ
ਤੂੰ ਕੱਚੀ ਕੁਆਰੀ ਕੋਲ ਰਹੇਂ
ਮੈਂ ਛੈਲ ਰਹਾਂ
ਤੂੰ ਛੈਲ ਰਹੇਂ–

ਮੇਰਾ ਜਗਦਾ ਮਘਦਾ ਮੋਹ ਵੀ ਰਹੇ,
ਤੇਰਾ ਅਰਸ਼ੀ ਹੁਸਨ ਅਛੋਹ ਵੀ ਰਹੇ,
ਮੈਂ ਸੀਨੇ ਵਿਚੋਂ ਫਟਿਆ ਰਹਾਂ
ਤੂੰ ਛਾਤੀ ਵਿਚੋਂ ਘੋਲ ਰਹੇਂ-
ਮੈਂ ਛੋਲ ਰਹਾਂ
ਤੂੰ ਛੋਲ ਰਹੇਂ-

* *
*

# ਪਿਆਰ ਤੇ ਵਿਸ਼ਾ

ਪਿਆਰ ਹੈ ਜਨਮ ਜਨਮ ਦਾ ਮੇਲ
ਵਾਸ਼ਨਾਂ ਹੈ ਦੋ ਪਲ ਦਾ ਖੇਲ

*　　　　*　　　　*

ਪਿਆਰ ਹੈ ਅਮਰ ਸ਼ਰਾਬੀ ਬਹਿਰ
ਵਾਸ਼ਨਾ ਖ਼ਾਬ-ਨਸ਼ੇ ਦੀ ਲਹਿਰ

*　　　　*　　　　*

★

# ਜਿੱਥੇ ਪਿਆਰੀ ਮੇਰੀ–

ਜਿਥੇ ਪਿਆਰੀ ਮੇਰੀ ਵੱਸਦੀ

ਉਥੇ ਸੁਹਣੀਆਂ ਸੁਹਣੀਆਂ ਵਾਦੀਆਂ–
ਉਥੇ ਫੁੱਲਾਂ ਦੀਆਂ ਆਬਾਦੀਆਂ–
ਉਥੇ ਪਲਦੀਆਂ ਬਾਲ-ਆਜ਼ਾਦੀਆਂ
ਉਥੇ ਕਲੀਆਂ ਦੀ ਹਾਸੀ ਹੱਸਦੀ–
ਜਿਥੇ ਪਿਆਰੀ ਮੇਰੀ ਵੱਸਦੀ

ਉਥੇ ਜਲ ਦੀ ਦੁਨੀਆ ਵਹਿ ਰਹੀ–
ਕੋਈ ਪ੍ਰੀਤ-ਕਹਾਣੀ ਕਹਿ ਰਹੀ–
ਮਹਿਕਾਂ ਦੀ ਵਾੜੀ ਮਹਿ ਰਹੀ
ਤੇ ਚਮਕ ਅਨੋਖੀ ਲੱਸਦੀ
ਜਿਥੇ ਪਿਆਰੀ ਮੇਰੀ ਵੱਸਦੀ

ਉਥੇ ਰਹਿੰਦਾ ਸਦਾ ਬਸੰਤ ਹੈ
ਉਥੇ ਵਸਦਾ ਆਪ ਅਨੰਤ ਹੈ
ਉਥੇ ਅੰਤਾਂ ਦਾ ਵੀ ਅੰਤ ਹੈ
ਉਥੇ ਰਸ ਦੀ ਵਰਖਾ ਵੱਸਦੀ
ਜਿਥੇ ਪਿਆਰੀ ਮੇਰੀ ਵੱਸਦੀ

*
* *

# ਰਹੇ ਚੂਕੜਾ ਬਲਦਾ

ਮੇਰੀ ਨਿੱਕੀ ਜਿਹੀ ਕੁਟੀਆ ਵਿਚ
ਰਹੇ ਚੂਕੜਾ ਬਲਦਾ

ਨਿੰਮ੍ਹੀਆਂ ਨਿੰਮ੍ਹੀਆਂ ਕਿਰਨਾਂ ਛੱਡੇ—
ਭਟੀਉਂ ਬਾਹਰ ਲੋਅ ਨਾ ਕੱਢੇ—
ਮੇਰੇ ਨੈਣਾਂ ਦੀ ਝਮਕਣ ਦੇ
ਕੋਲੇ ਕੋਲੇ ਜਲਦਾ—
ਰਹੇ ਚੂਕੜਾ ਬਲਦਾ
ਤੇਲ ਮੁੱਕਦਾ ਜਾਵੇ ਜਿਉਂ ਜਿਉਂ
ਮੇਰੇ ਨੈਣੋਂ ਤ੍ਰਿੱਪ ਤ੍ਰਿੱਪ ਤਿਉਂ ਤਿਉਂ
ਪਵੇ ਚੂਕੜੇ ਦੀ ਮੂੰਹੀਂ ਵਿਚ
ਤੁਪਕਾ ਤੁਪਕਾ ਢਲਦਾ
ਰਹੇ ਚੂਕੜਾ ਬਲਦਾ

ਫੂਕ ਗਿਆ ਛਾਤੀ ਤੇ ਰਖ ਕੇ
ਦਰਦਾਂ ਦਾ ਅਫ਼ਸਾਨਾ
ਪਲ ਵਿਚ ਝੁਲਸ ਗਿਆ ਪਰਵਾਨਾ

*　　*　　*

★

# ਦੋ ਲਹੂ–

ਇਕ ਲਹੂ ਤੜਕੇ ਦੀ ਲਾਲੀ
ਸੁਰਖ਼ ਸਵੇਰ ਲਿਆਵੇ.
ਇਕ ਲਹੂ ਸ਼ਾਮਾਂ ਦੀ ਲਾਲੀ
ਕਾਲੀਆਂ ਰਾਤਾਂ ਪਾਵੇ.

ਦੋਵੇਂ ਇੱਕੋ ਖ਼ੂਨ
ਦੋਵੇਂ ਸ਼ਖ਼ਸੀ ਖ਼ੂਨ
ਇੱਕ ਮਿੱਟੀ ਵਿਚ ਟੱਲ
ਪੈਦਾ ਕਰਦੇ ਆਪਣੇ ਆਪਣੇ
ਸੰਸਕਾਰ ਦੇ ਫੱਲ

*   *   *

★

# ਲਹੂ ਦੀਆਂ ਤਸਵੀਰਾਂ

ਲਹੂ ਦੀਆਂ ਤਸਵੀਰਾਂ
ਨ੍ਹੇਰੇ ਦਾ ਇਕ ਪਰਦਾ ਛਾਇਆ
ਪਰਦੇ ਨੇ ਇਕ ਖੇਲ ਰਚਾਇਆ
ਲਹੂਆਂ ਭਰੇ ਸ਼ਰੀਰਾਂ
ਲਹੂ ਦੀਆਂ ਤਸਵੀਰਾਂ

ਟੁੱਟੀਆਂ ਤਾਨਾਂ ਫੱਟੀਆਂ ਤਾਰਾਂ
ਤਾਰ ਤਾਰ ਵਿਚ ਤੀਰ ਹਜ਼ਾਰਾਂ
ਲਹੂ ਲੁਹਾਨ ਵਿਲਕਦੀਆਂ ਵਾਜਾਂ
ਲਹੂ-ਤਰੰਗ ਛਣਕਦੀਆਂ ਸਾਜ਼ਾਂ
ਨੱਚਣ ਲਾਲ ਲਕੀਰਾਂ
ਲਹੂ ਦੀਆਂ ਤਸਵੀਰਾਂ

ਤਕ ਤੱਕ ਦਰਸ਼ਨ ਢੋਂਦੇ ਜਾਵਣ
ਰੱਤ-ਰਸ-ਰੌ ਵਿਚ ਵਹਿੰਦੇ ਜਾਵਣ
ਇਹ ਕੋਈ ਸਿਨਮਾ-ਚਿਤ੍ਰ
ਜਾਂ ਮਿਰੀਆਂ ਖ਼ਾਬ-ਤਾਬੀਰਾਂ
ਲਹੂ ਦੀਆਂ ਤਸਵੀਰਾਂ

* * *

# ਲਹੂ ਪੀਣੇ

ਲਹੂ ਪੀਣੇ ਇਨਸਾਨ
ਧਰਤੀ ਤੋਂ ਮਿਟ ਜਾਣ
ਮਾਂ ਦੇ ਲਹੂ ਮਾਂ ਦੇ ਹੀ ਲਹੂ ਨੂੰ ਕਰਦੇ ਲਹੂ ਲੁਹਾਣ
ਦੇਣ ਨਾ ਢੋਈ ਅੰਤ-ਕਾਲ ਏਹਨਾਂ ਨੂੰ ਕਬਰ ਮਸਾਣ
ਮਾਸ ਮਿੱਟੀ ਏਹਨਾਂ ਦੀ ਮਿੱਟੀ ਦੇ ਕੀੜੇ ਨਾ ਖਾਣ
ਲੱਟ ਲੱਟ ਮਹਾਂ ਜਵਾਲਾ ਮੁਖੀਆਂ ਲੋਥਾਂ ਨੂੰ ਮੂੰਹ ਨਾ ਲਾਣ
ਹੱਡ ਪੱਸਲੀਆਂ ਨੂੰ ਸਾਗਰ ਦੇ ਮੱਛ ਕੱਛ ਨੱਕ ਚੜ੍ਹਾਣ
ਤੱਤ ਇਨ੍ਹਾਂ ਦੇ ਪੰਜ ਤੱਤ ਨਾ ਅਪਣੇ ਵਿਚ ਰਲਾਣ
ਜਲ ਥਲ ਪੌਣਾਂ ਵਿਚ ਏਹਨਾਂ ਦਾ ਰਹੇ ਨਾ ਨਾਮ ਨਿਸ਼ਾਨ
ਮਾਂ ਦੇ ਲਹੂ ਨੂੰ ਤਾਂ ਜੋ ਮੁੜਕੇ ਜਮਕੇ ਨਾ ਲਜਿਆਣ
ਲਹੂ ਪੀਣੇ ਇਨਸਾਨ
ਧਰਤੀ ਤੋਂ ਮਿਟ ਜਾਣ

* * *

# ਪਰਲੋ ਦੇ ਉਸ ਪਾਰ

ਪਰਲੋ ਦੇ ਉਸ ਪਾਰ,
ਬੈਠਾ ਕੌਣ ਕਿਨਾਰੇ ਉਪਰ ਮੁਰਲੀ ਰਿਹਾ ਗੁੰਜਾਰ.

* * *

ਗਰੜ ਗਰੜ ਕਿਆਮਤ ਦੀ ਭੇਰੀ
ਗੂੰਜੀ ਇਕੋ ਵਾਰੀ.
ਕਾਲ-ਹਨੇਰੇ ਦੇ ਭੂਤਾਂ ਦਾ
ਗੱਜਿਆ ਝੁੰਡ ਇਕ ਭਾਰੀ.

ਕੂਕ ਮਾਰ ਕਹਿਰਾਂ ਦੀ ਪਹਿਲੋਂ
ਉਸਨੇ ਧਰਤ ਉਖਾੜੀ.
ਖੇਨੂੰ ਵਾਂਗ ਉੱਛਲ ਅੰਬਰ ਵੱਲ
ਵਿਚ ਸਮੁੰਦਰ ਮਾਰੀ.
ਸਾਗਰ ਵਿਚੋਂ ਲਹਿਰਾਂ ਉਠੀਆਂ
ਗਈਆਂ ਗਗਨ-ਮਿਆਰੇ
ਸਣੇ ਬਿਜਲੀਆਂ ਡੁੱਬ ਡੁੱਬ ਮਰ ਗਏ
ਸੂਰਜ ਚੰਦ ਸਿਤਾਰੇ,

* * *

ਬਿਖ ਦੀ ਰਚਨਾ ਕੀਤੀ ਰਲ ਮਿਲ
ਨਵੇਂ ਪੁਰਾਣੇ ਸੁਆਦ–
ਅਣਕਾਢਾਂ ਨੂੰ ਵੀ ਲੈ ਡੁੱਬੀਆਂ
ਨਵੀਆਂ ਨਵੀਆਂ ਕਾਢਾਂ–

* * *

ਸਾਗਰ-ਪਰੀਆਂ ਰਤਨਾਂ ਜੜੀਆਂ
ਚੰਦ-ਕੁੜੀਆਂ ਮੁਟਿਆਰਾਂ–
ਪਾ ਨਾ ਸਕੀਆਂ ਸੰਗੀ ਦੇ

ਸੀਨੇ ਵਿਚ ਠੰਢ ਫੁਹਾਰਾਂ–
ਉਠੀਆਂ ਅੰਬਰ ਵਲ ਜੰਗੀ ਦੀਆਂ
ਜੁਆਲਾ ਮੁਖੀ ਪੁਕਾਰਾਂ–
ਤੁੱਟ ਗਈਆਂ ਸਭ ਤਿੱੜਕ ਤਿੜਕ ਕੇ
ਵਿਸ਼੍ਵ-ਬੀਨ ਦੀਆਂ ਤਾਰਾਂ–

* * *

ਹੱਸ ਹਸ ਰਿਹਾ ਨਿਹਾਰ
ਪਰਲੋ ਦੇ ਉਸ ਪਾਰ।
ਪਰਲੋ ਦੇ ਉਸ ਪਾਰ
ਬੈਠਾ ਪਰਲੋਕਾਰ–
ਉਸਦੇ ਨੈਣਾਂ ਸਾਹਵੇਂ ਉਸਦੇ ਨੈਣਾਂ ਦੀ ਝੁੰਮਕਾਰ–
ਉਸਦੀ ਅੱਖ ਦਾ ਹਰ ਪਲਕਾਰਾ ਬਦਲੇ ਰੰਗ ਹਜ਼ਾਰ,
ਨਾ ਕਰ ਸੋਚ ਵਿਚਾਰ,
ਪਰਲੋ ਦੇ ਉਸ ਪਾਰ।

* * *

# ਜੇ ਪਿਆਰ ਨਾ ਹੁੰਦਾ

ਜੇ ਦੁਨੀਆਂ ਵਿਚ ਪਿਆਰ ਨਾ ਹੁੰਦਾ
ਤਾਂ ਦੁਨੀਆਂ ਵਿਚ ਵੈਰ ਨਾ ਹੁੰਦਾ
ਅੰਮ੍ਰਿਤ-ਰੂਪੀ ਜ਼ਹਿਰ ਨਾ ਹੁੰਦਾ
ਕੋਈ ਬੰਦਾ ਗ਼ੈਰ ਨਾ ਹੁੰਦਾ
ਜੇ ਕੋਈ ਆਪਣਾ ਯਾਰ ਨਾ ਹੁੰਦਾ।
ਰੂਹ ਦਾ ਰਾਜ਼ ਕਫ਼ੂਰ ਨਾ ਹੁੰਦਾ
ਭੇਤੀ ਆਪ ਗ਼ਫ਼ੂਰ ਨਾ ਹੁੰਦਾ
ਦਿਲ ਦਾ ਮੋਤੀ ਚੂਰ ਨਾ ਹੁੰਦਾ
ਹਾਇ ! ਜੇ ਦਿਲਦਾਰ ਨਾ ਹੁੰਦਾ,
ਜੇ ਦੁਨੀਆਂ ਵਿਚ ਪਿਆਰ ਨਾ ਹੁੰਦਾ।

★

# ਸੰਤੋਸ਼

ਕੋਈ ਉਘਦਾ ਅਰਸ਼ੀ ਤਾਰਾ
ਕੋਈ ਚਾਨਣ-ਮਾਨਣ-ਹਾਰਾ–
ਤੇਜਸੱਵੀ ਹੁਸਨ ਪਵਿੱਤ੍ਰ
ਕੋਈ ਕਲਾ-ਕਮਲ-ਰਸ-ਕੋਸ਼–
ਜੇ ਬਣ ਜਾਏ ਮੇਰਾ ਮਿੱਤ੍ਰ
ਤਾਂ ਬੱਸ ਮੈਨੂੰ ਸੰਤੋਸ਼–

★

# ਸੋਨੇ ਵਿਚ ਸੁਗੰਧ

ਲਿਆਵੋ ਸੋਨੇ ਵਿਚ ਸੁਗੰਧ,
ਪਾਵੋ ਮਿੱਟੀ ਅੰਦਰ ਜੰਦ.

ਸੋਨਾ ਜੀਵਨ ਬਰਸਾਵੇ
ਸੋਨਾ ਸ਼ੁਗੰਧ ਨੂੰ ਤਰਸੇ–
ਮਿੱਟੀ ਜਿੰਦ ਨੂੰ ਲਲਚਾਵੇ
ਮਿੱਟੀ ਸੁਗੰਧੀਆਂ ਬਰਸੇ–

ਦੋਨਾਂ ਵਿਚ ਇਕ ਇਕ ਘਾਟ
ਤੇ ਦੁਹਾਂ ਦਾ ਰਿਸ਼ਤਾ ਗਹਿਰਾ–
ਸੋਨੇ ਦਾ ਜਿਸਮ ਸੁਨਹਿਰਾ
ਮਿੱਟੀ ਦਾ ਰੂਹ ਹੁਨਹਿਰਾ–
ਉਂਜ ਮਿੱਟੀ ਵਿਚ ਦੋਨੋਂ ਆਏ ਸੋਨਾ ਅਤੇ ਸੁਗੰਧ
ਲਿਆਵੋ ਸੋਨੇ ਵਿਚ ਸੁਗੰਧ
ਪਾਵੋ ਮਿਟੀ ਅੰਦਰ ਜੰਦ

* * *

ਬਰਸਾਂ ਦੇ ਇਕ ਪੱਖ ਵਿਚ ਛਲਕੇ ਇਕ ਜੋਬਨ ਦਾ ਚੰਦ
ਬਰਸਾਂ ਦੇ ਇਕ ਪੱਖ ਵਿਚ ਡੁਲ੍ਹ ਜਾਏ ਚੰਦ-ਕੁਮਦ-ਮਕਰੰਦ–
ਜੁਗਨੂੰ ਦੀ ਇਕ ਚਮਕ ਦਿਖਾਕੇ ਹੋ ਜਾਏ ਜੀਵਣ ਅੰਧ–
ਲਾਵੋ ਜੁਆਨੀ ਨੂੰ ਲੱਖ ਚੰਦ–
ਲਿਆਵੋ ਸੋਨੇ ਵਿਚ ਸੁਗੰਧ
ਪਾਵੋ ਮਿੱਟੀ ਅੰਦਰ ਜੰਦ.

ਮਿੱਟੀ ਵਿਚ ਜੇ ਮਿਲ ਜਾਏ ਸੋਨਾ ਤਜਕੇ ਤਖ਼ਤ ਬਲੰਦ,
ਅਜ਼ਲ, ਹਿਯਾਤ ਸ਼ੂਕਦੀ ਨੈਂ ਦਾ ਟੁੱਟ ਜਾਵੇ ਜੇ ਬੰਧ–
ਢੈ ਜਾਵੇ ਜੇ ਸੁਰਗ ਨਰਕ ਦੀ ਸਾਂਝੀ ਸਾਂਝੀ ਕੰਧ–
ਲੱਗਣ ਜੁਆਨੀ ਨੂੰ ਲਖ ਚੰਦ
ਆਵੇ ਸੋਨੇ ਵਿਚ ਸੁਗੰਧ–
ਪੈ ਜਾਏ ਮਿੱਟੀ ਅੰਦਰ ਜੰਦ.

* * *

# ਹੁਣ ਤਾਂ ਬੇੜੀ ਖੋਲ੍ਹ.........

ਹੁਣ ਤਾਂ ਬੇੜੀ ਖੋਲ੍ਹ ਮੁਹਾਣੇ !

ਧਰਤ-ਕੰਵਲ ਦੀ ਬਰ੍ਹਮਾ, ਬੇੜੀ
ਇਸ ਕਿਨਾਰੇ ਬੱਧੀ ਤੇਰੀ
ਬੀਤੇ ਜੁੱਗ ਜ਼ਮਾਨੇ
ਹੁਣ ਤਾਂ ਬੇੜੀ ਖੋਲ੍ਹ ਮੁਹਾਣੇ !

ਜੀਅ ਕਰਦੈ ਹੁਣ ਏਥੋਂ ਹਿੱਲੀਏ–
ਬੇੜੀ ਨੂੰ ਅਰਸ਼ੀ ਪਰ ਲਾਕੇ
ਗਗਨ-ਸਮੁੰਦਰ ਅੰਦਰ ਠਿਲ੍ਹੀਏ–
ਤਰਦੇ ਤਰਦੇ ਅੰਬਰ ਗਹਿਰੇ,
ਲਹੂ-ਲਹਿਰੀਆਂ ਘੁੰਮਣ-ਘੇਰੇ,
ਅਜ਼ਲੀ ਸਾਏ ਅਮਰ ਹਨੇਰੇ,
ਵਾਂਗ ਕੁਲੰਮਸ ਲੱਭੀਏ ਕੋਈ
ਲੋਕ-ਦੀਪ ਅਣਜਾਣੇ–
ਹੁਣ ਤਾਂ ਬੇੜੀ ਖੋਲ੍ਹ ਮੁਹਾਣੇ !

★



7277

# ਜੋੜੀ

ਆਪ ਘੜੀ ਸੀ ਕੁਦਰਤ ਨੇ
ਇਹ ਸੁੰਦਰ ਜੋੜੀ ਬੇਨਜ਼ੀਰ-
ਨੂਰ ਜਹਾਂ ਕਸ਼ਮੀਰ ਲਈ
ਤੇ ਨੂਰਜਹਾਨ ਲਈ ਕਸ਼ਮੀਰ-

ਉਸਦਾ ਮਤਲਬ ਸੀ ਇਹ ਜੋੜੀ
ਜੁੜਕੇ ਜੱਗ ਨੂੰ ਦਿਖਲਾਏ
ਦੋ ਰੂਹਾਂ ਦਾ ਇਕੋ ਬੁੱਤ
ਅਰ ਦੋ ਹੁਸਨਾਂ ਦੀ ਇਕ ਤਸਵੀਰ

* * *

## ਤਿੰਨ ਕਾਫ਼ਲੇ

ਤੂੰ ਉਡਦੀ ਵਿਚ ਅਸਮਾਨਾਂ
ਖੰਭ ਖਿਲਾਰੀ
ਹਿੱਕ ਉਭਾਰੀ
ਤਿਰੀ ਸਵਾਰੀ
ਉਡ ਵਿਚ ਨੀਲਾਣਾਂ
ਮਾਰ ਉਡਾਰੀ
ਵਾਂਗ ਸ਼ਿਕਾਰੀ
ਬਾਹਾਂ ਪਸਾਰੀ
ਮੈਂ ਤੇਰੇ ਮਗਰੇ ਆਨਾਂ-

ਸੁਰਗ ਨਰਕ ਦੀ ਖ਼ਲਕਤ ਸਾਰੀ
ਚੰਦ ਸ਼ੂਰਜ ਤਾਰੇ ਨਭਚਾਰੀ
ਮੇਰੇ ਮਗਰੇ ਉਡਦੇ ਆਵਣ

ਵਾਰਾਂ ਬਬਾਨਾਂ

*　*　*

ਅਰਸ਼ਾਂ ਵਿਚ ਇਹ
ਤਿੰਨ ਕਾਫ਼ਲੇ-
ਸਦੀਆਂ ਬੱਧੇ
ਟੱਕਰ ਬਣ ਬਣ ਗਿੜਦੇ ਫਿਰਦੇ
ਵਾਂਗ ਵਰੋਲੇ ਘਿਰਦੇ ਫਿਰਦੇ
ਉਡਦੇ ਉਡਦੇ ਗਿਰਦੇ ਫਿਰਦੇ

ਖ਼ਲਕਤ ਮੈਨੂੰ
ਮੈਂ ਤੈਨੂੰ
ਤੂੰ ਲੋਚੇਂ ਕਿਸ ਨੂੰ ਫੜਨਾ ?
ਤੂੰ ਉਡਦੀ ਵਿਚ ਅਸਮਾਨਾਂ

***

# ਤੇਰੇ ਬੱਚੇ ਦੇ ਹੱਥਾਂ ਦਾ ਖ਼ੂੰਨ—

ਤੇਰੇ ਈਸੇ ਦੇ ਹੱਥਾਂ ਦਾ ਖ਼ੂੰਨ
ਤੇਰੇ ਬੱਚੇ ਦੇ ਹੱਥਾਂ ਦਾ ਖ਼ੂੰਨ—
ਇਕ ਵਾਰੀ ਧਰਤੀ ਦੀ ਹਿੱਕ ਤੇ
ਡੁਲ੍ਹਿਆ ਸੀ ਮਜ਼ਲੂਮ—
ਏਦਾਂ ਧਰਤੀ ਨੂੰ ਲਗ ਗਈ
ਤੇਰੇ ਈਸੇ ਦੀ ਤਕਦੀਰ—
ਭੌਂ ਦੇ ਮਹਿੰਦੀ-ਰੰਗਲੇ ਹੱਥ ਤੇ
ਚਿੱੜੀ ਗਈ ਰੱਬ ਜੋੜੀ ਉਮਰ-ਲਕੀਰ—

ਇਸਦੀ ਹਰ ਸੂਹੀ ਅੱਥਰ ਵਿਚ
ਇਸ ਦੀ ਹਰ ਰਤੜੀ ਮੁਸਕਨ ਵਿਚ—
ਹੁਣ ਡਲ੍ਹਕੇ ਇਕ ਤਸਵੀਰ
ਹੁਣ ਝਲਕੇ ਈਸੇ ਦੀ ਜੂਨ
ਤੇਰੇ ਈਸੇ ਦੇ ਹੱਥਾਂ ਦਾ ਖ਼ੂੰਨ
ਤੇਰੇ ਬੱਚੇ ਦੇ ਹੱਥਾਂ ਦਾ ਖ਼ੂੰਨ

* * *

# ਤ੍ਰਿੰਞਣ

ਚੰਦਰ-ਲੋਕ ਦੀ ਮਾਈ ਬੁੱਢੀ
ਧਰਤ-ਲੋਕ ਦਾ ਬਾਬਾ ਬੁੱਢਾ
ਪੌਣ ਛੋਪੇ ਜਦ ਦੋਨੇ–
ਤ੍ਰੈ-ਲੋਕੀ ਇਕ ਤ੍ਰਿੰਞਣ ਬਣ ਜਾਏ
ਘੂੰ ਘੂੰ ਧਰਤੀ ਅੰਬਰ ਘੂਕਣ
ਗੂੰਜ ਉਠਣ ਜਗ-ਕੋਨੇ–

ਰਿਸ਼ਮੀ ਬਾਹਾਂ ਹੁਲਾਰੇ ਖਾ ਖਾ–
ਕੋਈ ਅਰਸ਼ੀ ਅਗਮ ਰਾਗਣੀ–
ਚਰਖ਼ੇ ਚਰਖ਼ ਸਾਜ਼ ਤੇ ਗਾ ਗਾ–
ਕੱਤਣ ਨੂਰੀ ਤੰਦ ਉਹ ਪਾ ਪਾ
ਜਿਨ੍ਹਾਂ ਦਾ ਇਕ ਇਕ ਤਾਰ ਕਚੇਰਾ
ਸ਼ਾਂਤੀ-ਰਾਜ ਛਤਰ ਦਾ ਸਿਹਰਾ–
ਜਿਨ੍ਹਾਂ ਦਾ ਇਕ ਇਕ ਤਾਰ ਕਚੇਰਾ
ਕੱਟੇ ਜਗਤ-ਹਨੇਰ-ਜ਼ੰਜੀਰਾਂ–
ਜਿਨ੍ਹਾਂ ਦੀ ਇਕ ਇਕ ਅੱਟੀ ਦਾ ਮੁਲ
ਖੁਲ੍ਹਦੇ ਯੂਸਫ਼ ਸੁਹਣੇ

# ਸਾਂਝਾ ਨੂਰ

ਉਹ ਸੁਫ਼ਨਾ ਬਣ ਕੇ ਆਇਆ ਨੀ
ਜੀਵਨ ਦੀ ਕਾਲ-ਰਾਤਰੀ ਵਿਚ
ਮੈਂ ਪਈ ਸੀ ਆਪਣੀ ਟੱਪਰੀ ਵਿਖ
ਉਲਸਾਈ ਜਹੀ
ਉਂਘਲਾਈ ਜਹੀ
ਵਲ ਖਾਈ ਜਹੀ
ਜਿਉਂ ਰਾਹੀ ਕੋਈ ਹੁਟਿਆ ਜਿਹਾ—
ਨੀਲੇ ਹਰਨੀਲੇ ਨੈਣਾਂ ਵਿਚ
ਜਿਉਂ ਹੰਝੂ ਕੋਈ ਸੁਕਿਆ ਜਿਹਾ—
ਜਿਉਂ ਸੁਫ਼ਨਾ ਕੋਈ ਟੁਟਿਆ ਜਿਹਾ—
ਮੈਂ ਪਈ ਸੀ ਆਪਣੀ ਟੱਪਰੀ ਵਿਚ
ਉਹ ਸੁਫ਼ਨਾ ਬਣਕੇ ਆਇਆ ਨੀ।

* * *

ਧਰਤੀ ਅੰਬਰ ਦੇ ਅੱਧ ਵਿਚੋਂ
ਘਟ-ਘੁੰਮਰਾਂ ਦੇ ਜੰਮਘਟ ਵਿਚੋਂ

ਪਰਲੋ ਦੇ ਬਦਲ ਚੀਰ ਚੀਰ
ਇਕ ਨੂਰ ਅਚਾਨਕ ਫੁਟਿਆ ਨੀ-
ਸਾਰਾ ਜਗ ਚੁੰਧਿਆ ਉਠਿਆ ਨੀ-

* * *

ਉਸ ਨੂਰ ਦੇ ਰਸ ਦਾ ਰਿਸ਼ਮ ਬਾਣ
ਸਤ-ਰੰਗੇ ਧਨਸ਼ ਤੇ ਚੜ੍ਹ ਚੜ੍ਹਕੇ-
ਫੁਲਝੜੀ ਵਾਂਗਰਾਂ ਝੜ ਝੜ ਕੇ-
ਇਕ ਅਰਸ਼ਾਂ ਦੀ ਵਲ ਛੁਟਿਆ ਨੀ-
ਇਕ ਫਰਸ਼ਾਂ ਦੀ ਵਲ ਛੁਟਿਆ ਨੀ-
ਜੋ ਬਾਣ ਅਰਸ਼ ਵਲ ਛੁਟਿਆ ਨੀ-
ਚੰਨ ਸੂਰਜ ਤਾਰਾ-ਮੰਡਲ ਨੂੰ,
ਬੇਨੂਰ ਰੂਹਾਂ ਦੀ ਮਹਿਫ਼ਲ ਨੂੰ,
ਝੁਰਮਲ ਝੁਰਮਲ ਕਰ ਸੁਟਿਆ ਨੀ-
ਉਸ ਨੂਰ-ਨਸ਼ੇ ਵਿਚ ਗੁਟਿਆ ਨੀ

ਜੋ ਬਾਣ ਫ਼ਰਸ਼ ਵਲ ਛੁਟਿਆ ਨੀ-
ਉਹ ਆਕਾਸ਼ਾਂ ਰੇਤੋਂ ਲਿਸ਼ਕਦਾ ਲਿਸ਼ਕਦਾ,
ਕੈਲਾਸ਼ਾਂ ਉਤੋਂ ਤਿਸ਼ਕਦਾ ਰਿਸ਼ਕਦਾ,

ਕਲਸਾਂ ਉੱਤੋਂ ਚਿਲਕਦਾ ਚਿਲਕਦਾ,
ਮੀਨਾਰਾਂ ਉੱਤੋਂ ਤਿਲਕਦਾ ਤਿਲਕਦਾ,
ਪਤਝੜ ਦੇ ਪਿੰਜਰ ਬਿਰਛਾਂ ਨੂੰ
ਫਲ ਫੁੱਲ ਪੂਰਤ ਕਰਦਾ ਕਰਦਾ,
ਨੂਰ-ਪਖੇਰੋ ਆਲ੍ਹਣਿਆਂ ਵਿਚ
ਚਾਨਣ-ਚੋਗਾ ਭਰਦਾ ਭਰਦਾ,
ਧਰਤੀ ਵੱਲ ਨੂੰ ਧਾਇਆ ਨੀ—
ਮੇਰੀ ਟੱਪਰੀ ਨੂੰ ਆ ਟਿਮਕਾਇਆ ਨੀ।
ਕੱਖਾਂ ਵਿਚਦੀ
ਕਾਨਿਆਂ ਵਿਚਦੀ
ਟੱਪਰੀ ਵਿਚ ਘੁਸ ਆਇਆ ਨੀ—
ਮੇਰੇ ਬੁੱਤ ਨੂੰ ਆ ਹੁੰਘਿਆਇਆ ਨੀ—
ਅਲਕਾਂ ਉੱਤੋਂ ਛਿਲਕਦਾ ਛਿਲਕਦਾ
ਪਲਕਾਂ ਉੱਤੋਂ ਤਿਲਕਦਾ ਤਿਲਕਦਾ
ਮੇਰੇ ਨੈਣਾਂ ਵਿਚ ਸਮਾਇਆ ਨੀ,
ਉਹ ਮੁਖੜਾ ਬਣਕੇ ਆਇਆ ਨੀ।

*
* *

# ਸੋਹਣਾ ਯੂਸਫ਼

ਕੋਈ ਸੋਹਣਾ ਯੂਸਫ ਆਵੇ
ਜਗ ਦੇ ਕੋਝੇਪਨ ਤੇ ਜਿਹੜਾ ਚੰਦ ਬਣਕੇ ਚੜ੍ਹ ਜਾਵੇ ।

ਜ਼ਰਾ ਜ਼ਰਾ ਖਿੱਟੀਆਂ ਕਰਦੇ
ਸੋਨ ਸੁਨਹਿਰੀ ਮਿਟੀਆਂ ਕਰਦੇ
ਕਾਲੀਆਂ ਮੌਤਾਂ ਚਿੱਟੀਆਂ ਕਰਦੇ
ਭਰ ਭਰ ਵਿਚ ਕਲਾਵੇ
ਕੋਈ ਸੋਹਣਾ ਯੂਸਫ਼ ਆਵੇ

ਗੀਹਟਾ ਗੀਹਟਾ ਬਣ ਜਾਏ ਗੌਹਰ
ਪੰਛੀ ਪੰਛੀ ਹੰਸ ਮਨੋਹਰ
ਛਪੜੀ ਛਪੜੀ ਮਾਨ ਸਰੋਵਰ
ਹੁਸਨਾਂ ਦਾ ਹੜ੍ਹ ਲਿਆਵੇ ।
ਕੋਈ ਸੁਹਣਾ ਯੂਸਫ਼ ਆਵੇ ।

* * *

# ਪੰਜ ਦਰਿਆ ਦੀ ਰਾਣੀ

ਮੈਂ ਪੰਜ ਦਰਿਆ ਦੀ ਰਾਣੀ
ਹਿੰਮਤ ਦੇ ਵਿਚ ਲਾਸਾਨੀ।
ਜੋ ਲੜਨ ਮੇਰੇ ਨਾਲ ਆ ਕੇ,
ਕੱਢ ਸੁੱਟਾਂ ਕੱਲੀ ਅੜੀਆਂ।

ਮੈਂ ਨਾਲੇ ਲੈਕੇ ਜੰਮੀਆਂ
ਨਾ ਖੋਹੰਆਂ ਤੇ ਨਾ ਮੰਗੀਆਂ
ਇਹ ਸਬਜ਼ ਪੁਸ਼ਾਕਾਂ ਰੰਗੀਆਂ
ਹੀਰੇ ਰਤਨਾਂ ਦੀਆਂ ਜੜੀਆਂ।

ਮੇਰੀ ਸੰਖਾਂ ਵਰਗੀ ਗਰਦਨ
ਮੇਰੀ ਹੰਸਾਂ ਵਰਗੀ ਬੋਲੀ
ਗਾ ਗਾ ਕੌੜੇ ਤੂੰਬੇ ਤੇ
ਲਾ ਸੁੱਟਾਂ ਸੁਧਾ ਦੀਆਂ ਝੜੀਆਂ ।

ਰੇਸ਼ਮ ਦੀਆਂ ਡੋਰਾਂ ਪਾ ਕੇ
ਜੋ ਸਨ ਮੈਂ ਕਦੀ ਉੜਾਈਆਂ
ਮੇਰੀਆਂ ਹੀ ਚੰਦ ਸੂਰਜ ਇਹ
ਗੁਡੀਆਂ ਅਸਮਾਨੀ ਚੜ੍ਹੀਆਂ ।

* *
*

# ਪਾਂਧਣ ਨੂੰ

ਜੀਵਨ-ਰਾਹ ਦੀ ਪਾਂਧਣ
ਵਗੀ ਚਲ ਸੜਕੋ ਅੰਬਰ ਦੀ
ਵਗੀ ਚਲ ਗਗਨਾਂ ਅੰਦਰ ਦੀ
ਚੰਨਾਂ ਤਾਰਿਆਂ ਦੇ ਉਪਰ ਦੀ
ਬਣ ਕੇ ਪੌਣ ਪ੍ਰਭੰਜਨ......
ਰਾਹ ਤੇਰੇ ਵਿਚ ਅਜ਼ਲਾਂ ਦੇ ਰਾਹ
ਬੱਦਲਾਂ ਅਤੇ ਬਿਜਲੀਆਂ ਦੇ ਰਾਹ
ਅਰਸ਼ੀ ਚਿਖ਼ਾਂ ਬਲਦੀਆਂ ਦੇ ਰਾਹ
ਸਭ ਦਾ ਕਰੀਂ ਉਲੰਘਣ......
ਜੇ ਉਹਨਾਂ ਤੋਂ ਡਰ ਜਾਵੇਂਗੀ
ਜੀਵਣ-ਬਾਜ਼ੀ ਹਰ ਜਾਵੇਂਗੀ
ਜੇ ਸਭ ਮਾਰਗ ਤਰ ਜਾਵੇਂਗੀ
ਬਣੀਂ ਸੁਰਗ ਦੀ ਸਾਂਝਣ।
ਜੀਵਣ ਰਾਹ ਦੀ ਪਾਂਧਣ।

★

# ਕੀ ਇਹ ਦੁਨੀਆਂ ?

ਕੀ ਇਹ ਦੁਨੀਆਂ
ਕੀ ਇਹਦਾ ਰਾਜ਼ ?
ਮਸ ਭਿੰਨੇ ਗੋਰੇ ਲਟਬੌਰੇ
ਭੁਰਦੇ ਫਿਰਨ ਦਿਲੀ ਹਟਕੋਰੇ
ਸੁਣੇ ਨਾ ਕੋਈ ਰੂਹ-ਆਵਾਜ਼
ਕੀ ਇਹ ਦੁਨੀਆਂ, ਕੀ ਇਹਦਾ ਰਾਜ਼ ?

ਕਾਲੀਆਂ ਲੰਮੀਆਂ ਰਾਤਾਂ ਪਈਆਂ
ਤੁਸਕਣ ਸਈਆਂ ਵਿਚ ਤਲੱਈਆਂ
ਤਰਸਣ ਰਸ ਨੂੰ ਕਰ ਕਰ ਲਾਜ ?
ਕੀ ਇਹ ਦੁਨੀਆਂ ਕੀ ਇਹਦਾ ਰਾਜ਼ ?

ਫੱਟ ਖੁਲ੍ਹਦੇ ਪਰ ਮੇਲ ਨਾ ਹੋਂਦੇ
ਰੋਗ ਇਲਾਜਾਂ ਨੂੰ ਪਏ ਰੋਂਦੇ
ਰੋਗਾਂ ਤਾਈਂ ਰੋਣ ਇਲਾਜ—
ਕੀ ਇਹ ਦੁਨੀਆਂ
ਕੀ ਇਹਦਾ ਰਾਜ਼ ?

***

# ਸਤ ਸਮੁੰਦਰੋਂ ਪਾਰ

ਸਤ ਸਮੁੰਦਰੋ ਪਾਰ
ਇਕ ਪੰਛੀ ਨੇ ਜਾ ਪਾਇਆ
ਇਕ ਬੁਲਬੁਲ ਨਾਲ ਪਿਆਰ—
ਸਤ ਸਮੁੰਦਰੋਂ ਪਾਰ।
ਪੰਛੀ ਅਪਣੀ ਬੋਲੀ ਬੋਲੇ
ਬੁਲਬੁਲ ਅਪਣੀ ਬੋਲੀ ਬੋਲੇ—
ਉਹ ਉਸਦੀ ਬੋਲੀ ਨਾ ਜਾਣੇ
ਉਹ ਉਸਦੀ ਬੋਲੀ ਨਾ ਸਮਝੇ
ਦੋਵੇਂ ਆਸ਼ਕ ਆਲੇ ਭੋਲੇ
ਦੋਵੇਂ ਅਲ੍ਹੜ ਸ਼ਕਾਰ।

ਦੋਹਾਂ ਦਾ ਰੂਪ ਰੰਗ ਵੱਖੋ ਵੱਖ
ਪਿਆਰ ਕਰਨ ਦਾ ਢੰਗ ਵੱਖੋ ਵੱਖ
ਵੱਖ ਵੱਖ ਨਕਸ਼ ਨਿਗਾਰ—
ਸਭਿਤਾ ਤੇ ਸੰਸਕਾਰ
ਪਰ ਦੋਹਾਂ ਵਿਚ ਇਕੋ ਨਗ਼ਮਾਂ
ਸੀਨੇ ਰਿਹਾ ਗੁੰਜਾਰ।

* * *

ਇਕ ਦੂਏ ਨੂੰ ਰਹਿ ਰਹਿ ਤੱਕਣ,
ਤੱਕ ਤੱਕ ਝੱਕਣ
ਛੁਹ ਨਾ ਸੱਕਣ
ਸ਼ਰਮਾਂ ਵਿਚ ਸਰਸ਼ਾਰ—
ਜਿੰਨੀਆਂ ਦੂਰਾਂ ਦੇ ਇਹ ਪੰਛੀ ਉਤਨੀ ਖਿਚ ਅਪਾਰ।

ਆਖ਼ਰ ਸੋਚ ਸੋਚ ਸਭ ਸੋਚ—
ਇਕ ਦੂਏ ਨੂੰ ਇਕ ਦੂਏ ਨੇ
ਲਿਆ ਫੰਘਾਂ ਵਿਚ ਬੋਚ—
ਮਿਲੀ ਚੋਚ ਸੰਗ ਚੋਚ—

ਕੀਤਾ ਰੱਜ ਰੱਜ ਪਿਆਰ—

ਸਤ ਸਮੁੰਦਰੋਂ ਪਾਰ।

* * *

ਸ਼ਾਇਦ ਇਨ੍ਹਾਂ ਦੀ ਸਾਂਝੀ ਲੈਅ 'ਚੋਂ
ਲਵੇ ਉਹ ਰਾਜ-ਹੰਸ ਅਵਤਾਰ—
ਮਹਾਂ ਸ਼ਾਰਦਾ ਸ਼ਾਇਰ ਦੀ ਜੀਭੇ ਆ ਵੱਸੇ
ਜਿਸ ਤੇ ਹੋ ਅਸਵਾਰ—
ਪਲਟੇ ਜੁਗ ਕਵਿਤਾ ਦਾ—
ਟਹਿਕੇ ਨਵੀਂ ਬਹਾਰ—

ਸਤ ਸਮੁੰਦਰੋਂ ਪਾਰ

*
* *

# ਤਰੇ ਬਤਰਨੀ ਲਾਲ

ਮੇਰੀ ਕੁਟੀਆ ਵਿਚ ਪੈ ਗਈ
ਅਜ ਕਾਲ ਰਾਤ ਬਿਕਰਾਲ–
ਆ ਨੀ ਸ਼ਾਲ੍ਹਾ ਚੰਨ-ਭਿੰਨੀਏ
ਮੇਰੀ ਕੁਲੜੀ 'ਚ ਦੀਵਾ ਬਾਲ–
ਬੈਠਾ ਹਾਂ ਮੈਂ ਰਾਹ ਤੇਰੇ ਤੇ
ਅਖੀਆਂ 'ਚ ਅਥਰਾਂ ਪਾਲ–
ਦਿਲ ਦਾ ਸਾਗਰ ਰਿੜਕ ਰਿੜਕ
ਭਰ ਭਰ ਮੋਤੀਆਂ ਦੇ ਥਾਲ–
ਖੜ ਖੜ ਕਰਦਾ ਪਤਝੜ ਪਿੰਜਰ
ਝੜ ਗਈ ਡਾਲੋਂ ਡਾਲ–
ਇਸ ਬਿਰਛੇ ਚੋਂ ਉਡ ਜਾਵਣ ਲਈ,
ਪੰਛੀ ਹੋਇਆ ਨਿਢਾਲ–
ਜੇ ਤੂੰ ਆਵੇਂ ਲੈ ਆਵੀਂ
ਮੇਰੀ ਸੁਹਣੀ ਬਸੰਤੀ ਨਾਲ–
ਮੌਜ਼-ਬਹਾਰਾਂ ਗੀਤ-ਗੁੰਜਾਰਾਂ

ਝੁੱਲ ਜਾਣ ਡਾਲੇ ਡਾਲ—
ਪੂਜ ਪੂਜ ਪੱਥਰਾਂ ਦੀਆਂ ਜਾਈਆਂ
ਪੱਥਰ ਹੋਏ ਖ਼ਿਆਲ—
ਤੇਰੇ ਬਿਨ, ਹੇ ਰੱਬਾ ਮੇਰਿਆ—
ਜੀਊਣਾ ਮਹਾਂ ਮੁਹਾਲ—
ਚਿਖ਼ਾ ਚੜ੍ਹੇ ਚੜ੍ਹ ਭਸਮਾਂ ਹੋਏ
ਲਖ ਲਖ ਹੁਸਨ ਜਮਾਲ—
ਚੜ੍ਹੇ ਇਸ਼ਕ ਦੇ ਅਗਨ-ਬੋਟ ਜਿਉਂ
ਤਰੇ ਬਤਰਨੀ ਲਾਲ—

*
* *

# ਮੇਰਾ ਸੁਹਾਗ

ਮੇਰੇ ਜੀਵਨ ਦਾ ਸੁਹਾਗ
ਟੁਟਦੇ ਹੋਏ ਤਾਰਿਆਂ ਅੰਦਰ
ਨਭ ਦੇ ਅਗਨ-ਸ਼ਰਾਰਿਆਂ ਅੰਦਰ
ਕਿਸੇ ਅਨੰਤਾਂ ਦੇ ਕੋਨੇ ਤੇ
ਬੁਝਿਆ ਪਲ ਛਿਨ ਜਾਗ—
ਮੇਰੇ ਜੀਵਣ ਦਾ ਸੁਹਾਗ—

ਨਾ ਮੈਂ ਉਸਦਾ ਰੂਪ ਜਾਣਿਆ
ਨਾ ਮੈਂ ਉਸਦਾ ਪਿਆਰ ਮਾਣਿਆ
ਨਾ ਮੈਂ ਉਸਦੇ ਨੈਣਾਂ ਵਿਚ
ਹਾਇ ! ਗਾ ਸਕੀ ਇਕ ਰਾਗ—
ਮੇਰੇ ਜੀਵਣ ਦਾ ਸੁਹਾਗ— . .

ਉਸ ਸੁਹਾਗ ਦੀ ਝਲਕ ਨੂਰਾਨੀ
ਧੁੰਦਲੀ ਜਹੀ ਇਕ ਕਿਰਨ-ਕਹਾਣੀ
ਚਮਕ ਗਈ ਮੇਰੇ ਨੈਣਾਂ ਵਿਚ
ਬੁਝਦਾ ਜਿਵੇਂ ਚਰਾਗ
ਮੇਰੇ ਜੀਵਣ ਦਾ ਸੁਹਾਗ

*
* *

# ਸੱਜ-ਵੰਨੀ.

ਝੁਕੀਆਂ ਪਲਕਾਂ ਸ਼ਰਮਾਂ ਲੱਦੀਆਂ
ਉਠੀਆਂ ਚੰਚਲ ਪੁਤਲੀਆਂ-
ਪਲਕਾਂ ਦੇ ਪਰਦਿਆਂ ਥਾਣੀਂ
ਉਹ ਝਾਕ ਝਾਕ ਕੇ ਝਲਕਦੀਆਂ-

ਸੁਹਣੀ ਮੂੰਹੋਂ ਕੁਝ ਨਾ ਬੋਲੇ
ਪੂਰੇ ਨਕਸ਼ ਨੈਣ ਨਾ ਖੋਲ੍ਹੇ-
ਹਾਵ ਭਾਵ ਅਲਕਾਂ ਪਲਕਾਂ ਦੇ
ਨੇਜ਼ੀਂ ਟੰਗ ਟੰਗ ਡੋਲ੍ਹੇ-

***

# ਮਿੱਟੀ ਦਾ ਸੰਸਾਰ

ਮੇਰਾ ਮਿੱਟੀ ਦਾ ਸੰਸਾਰ.
ਕਾਲ-ਝਖੜ ਦੀ ਕਾਲੀ ਬੋਲੀ,
ਪਲ ਵਿਚ ਗਈ ਉਜਾੜ.

* * *

ਬੀਤ ਗਏ ਦੀਆਂ ਆਤਮ-ਯਾਦਾਂ
ਤੜਫਣ ਹਿੱਕ ਵਿਚ ਰਹਿ ਰਹਿ—
ਗੀਤਾਂ ਦੇ ਲੱਖ ਤਾਰੇ ਗਾਏ
ਰਾਧਾਂ ਦੀ ਸੁਹਾਗ-ਬਿੰਦੀ ਦੇ
ਚੰਦ-ਕਿਨਾਰੇ ਬਹਿ ਬਹਿ—
ਮਸਤੀ ਦੇ ਤੂਫ਼ਾਨ ਝੂਮਾਏ
ਖ਼ਾਕ-ਨਸ਼ੇ ਵਿਚ ਵਹਿ ਵਹਿ—
ਘੜ ਮਿੱਟੀ ਦੇ ਉਡਣ-ਖਟੋਲੇ
ਹੁੰਦੇ ਰਹੇ ਸਵਾਰ—

ਮੇਰੀ ਮਿੱਟੀ ਦੀ ਸ੍ਰਿਸ਼ਟੀ ਵਿਚ
ਆਈ ਪ੍ਰਲੈ ਮਹਾਨ–
ਟੁਟ ਗਏ ਸੂਰਜ ਚੰਦ ਕਿਨਾਰੇ
ਨੂਰ-ਮੁਨਾਰੇ, ਹੱਥੀਂ ਉਸਾਰੇ
ਟੁੱਟ ਗਏ ਸਾਰੇ ਗੀਤਾਂ ਦੇ ਤਾਰੇ
ਬੁਝ ਗਏ ਧਰਤ 'ਸਮਾਨ.
ਭੁੱਲ ਗਈ ਹੁਣ ਸਜਰੀ ਰੂਹ ਭਰਨੀ
ਮਿੱਟੀ ਦੀ ਮੋਰ। ਰਾਧਾਂ ਵਿਚ
ਫੂਕ ਨਿੱਕੀ ਜਿਹੀ ਮਾਰ–
ਮਿੱਟੀ ਦਾ ਸੰਸਾਰ–

ਮਿੱਟੀ ਵਿਚ ਰਲ ਮੇਰੀ ਮਿੱਟੀ,
ਹੋਇਆ ਸੂਰਨ ਤਿਆਰ.
ਪਰ ਮੇਰਾ ਦਿਲ ਨਾ ਮਨਜ਼ੂਰੇ
ਸੋਨੇ ਦਾ ਸੰਸਾਰ
ਮਿੱਟੀ ਦਾ ਰਸੀਆ ਮੈਂ
ਲੋਚਾਂ ਮਿੱਟੀ ਦਾ ਘਰ ਬਾਰ

ਹੁਣ ਮਰ ਕੇ ਵੀ
ਸੁਰਗਾਂ ਵਿਚ ਵੀ
ਵੱਸਣਾ ਕੀ ਦੁਸ਼ਵਾਰ ?
ਮੇਰਾ ਮਿੱਟੀ ਦਾ ਸੰਸਾਰ :

*
* *

# ਗਗਨ-ਸਿਤਾਰ.

(ਬਾਵਾ ਜੀ ਦੇ ਗੀਤ ਸੁਣਕੇ ਉਹਨਾਂ ਦੀਆਂ ਰਸ-ਬੁਲ੍ਹੀਆਂ ਤੋਂ)

ਤੇਰੇ ਗੀਤਾਂ ਦੀ ਗੁੰਜਾਰ,
ਮਨ ਦੇ ਮਹਾਂ ਨਾਚ ਦੀ ਮਸਤੀ,
ਅਮਰ ਗੀਤ-ਝੁਣਕਾਰ,
ਤੇਰੇ ਗੀਤਾਂ ਦੀ ਗੁੰਜਾਰ.

ਸੁਣ ਸੁਣ ਜੁਆਲਾ ਮੁਖੀ, ਪੁਕਾਰ—
ਜੀਵਣ-ਬੰਦਰਗਾਹ ਤੋਂ ਟੁਰਿਆ
ਸੁਰਤੀ-ਰੂਪ-ਜਹਾਜ਼—
ਨਭ ਲਹਿਰਾਂ ਤੇ ਗੁੰਜਰ ਗੁੰਜਰ

ਕਰਦਾ ਜਾਏ ਪਰਵਾਜ਼—
ਰਾਹਾਂ ਅੰਦਰ ਨਵ-ਪਰੀਆਂ ਦੇ
ਜਾਦੂ—ਚਾਨਣ-ਸਾਏ—
ਸੁਰ-ਕਿਰਨਾਂ ਚੋਂ ਪੈਦਾ ਹੁੰਦੇ
ਹਸਦੇ ਰਸਦੇ ਆਏ—
ਗਗਨ-ਰਾਜ, ਮੋਰੀ ਮਹਿਲਾਂ ਵਿਚ
ਚੁੰਬਨ-ਚੋਗ ਖਿਲਾਰ.
ਨਕਸ਼ ਨੈਣ ਝੁਲਕਾਰ
ਸ਼ੀਸ਼-ਭਵਨ ਵਿਚ ਲਿਸ਼ਕੇ ਜਿਤ੍ਹੋਂ
ਲਖ ਬਿਜਲੀ ਇਕੋ ਵਾਰ.
ਤੇਰੇ ਗੀਤਾਂ ਦੀ ਗੁੰਜਾਰ.

ਮੇਰੇ ਉਮਰ-ਹਨੇਰਿਆਂ ਉਹਲੇ
ਮੇਰੇ ਕਾਇਆ—ਕਬਰ—ਕਰਬਲੇ
ਬਣ ਬਣ ਚੰਦ ਕਿਨਾਰੇ ਉਜਲੇ
ਹੋ ਨਭ ਮਾਨ ਸਰੋਵਰ ਉਛਲੇ
ਬਰਮੀ ਜਦ ਛਲ ਛਲ ਡਲ੍ਹ ਡਲ੍ਹਕੇ

ਰਵੀ-ਅਕਸ-ਰਸ-ਦੁਧ-ਬੱਦਲ
ਹੰਸਾਂ ਦੀ ਰਾਗੀ ਡਾਰ
ਤੇਰੇ ਗੀਤਾਂ ਦੀ ਗੁੰਜਾਰ.
ਸੁਰਗ ਨਰਕ ਦੋਨਾਂ ਤੋਂ ਮੈਨੂੰ
ਲੈ ਗਈ ਪਰਲੇ ਪਾਰ—
ਤੇਰੇ ਗੀਤਾਂ ਦੀ ਗੁੰਜਾਰ.

*　　*　　*

ਸ਼ਾਲ੍ਹਾ ਜੁਗ ਜੁਗ ਰਹਾਂ ਮੈਂ ਸੁਣਦਾ
ਤੇਰੀ ਗਗਨ—ਸਿਤਾਰ
ਤੇਰੇ ਗੀਤਾਂ ਦੀ ਗੁੰਜਾਰ

* *
*
* *

# ਇਕ ਤਸਵੀਰ

[ਮੇਰੀ ਕਵਿਤਾ ਦੇ ਆਤਮਕ ਪ੍ਰੇਮੀ, ਰੂਹ-ਰਸ ਦੇ ਸਵਰਨ-ਚਸ਼ਮੇ ਸੁਹਿਰਦ ਯਵਕ—ਬਾ: ਦੇਸ਼ ਰਾਜ ਗੁਪਤਾ ਜਦ ਆਪਣੇ ਰਾਜ ਬੀਕਾਨੇਰ ਜਾ ਬਿਰਾਜੇ—ਸਾਡੇ ਨਾਲੋਂ ਵਿਛੁੰਨ ਕੇ, ਤਾਂ ਮੇਰੀ ਕਵਿਤਾ ਦੀ ਕੋਮਲ ਆਤਮਾ ਤੇ ਧੁੰਦਲੀ ਜਿਹੀ ਚਿਤ੍ਰੀ ਗਈ ਇਕ ਤਸਵੀਰ ਉਹਨਾਂ ਦੇ ਵਿਯੋਗ ਦੀ, ਜਿਸ ਨੂੰ ਇਸ ਨੇ ਏਦਾਂ ਗਾਂਵਿਆ —ਰਾ: ਸਾਕੀ]

ਇਕ ਤਸਵੀਰ
ਚੰਨ ਸਰੀਰ
ਮੇਰੇ ਦਿਲ ਤੇ ਉਕਰੀ
ਮੇਰੀ ਰੂਹ ਤੇ ਚਿਤਰੀ,
ਕਿਸੇ ਮਧੁਰ ਤਸਵੀਰ ਕਾਰਨੇ
ਰੂਹ-ਰਸ ਦੇ ਰੰਗਲੇ ਭੰਡਾਰ ਨੇ
ਨਕਸ਼ ਕਹਿਰਦੇ
ਨੈਣ ਸ਼ਾਇਰ ਦੇ,
ਗੀਤ ਲਹਿਰ ਦੇ,
ਰੰਗਣ ਪਿਆਰੀ
ਰਚਨਾ ਨਿਆਰੀ

ਇਸ ਚਿਤਰ ਦੀ,
ਹਦ ਹੁਨਰ ਦੀ
ਪਰ ਹੈਸੀ–
ਰਸੀਆ ਕਿਹੜਾ ਉਹ
ਚੁੰਮਲਾਂ ਉਹਦੇ ਹਥਾਂ ਦੀ ਛੁਹ!
ਹੁਣ ਕਦ ਆਸੀ ?
ਹੁਣ ਕਦ ਮਿਲਸੀ ?
ਮੇਰੇ ਦਿਲੇ ਤੇ,
ਮੇਰੀ ਰੂਹ ਤੇ
ਜਿਸ ਨੇ ਚਿਤਰੀ–
ਆਪਣੇ ਦਿਲ ਦੀ
ਚੰਨ ਸਰੀਰ
ਇਕ ਤਸਵੀਰ

*
* *

## ਹੁਸਨ ਫ਼ਰੋਸ਼ਾਂ ਦੀ ਛੋਹਰੀ–

ਪੇਂਡੂ ਮੇਲੇ ਵਿਚ ਅਖਾੜਾ
ਗਹਿ ਗਚ ਜੁੜਿਆ–
ਬਾਲ ਬਿਰਧ ਗਭਰੇਟੇ
ਆਣ ਝੁਰਮਟੇ
ਰਾਗ ਦੁਆਲੇ ਜਿਉਂ ਹਰਨੋਟੇ
ਐਨ ਵਿਚਾਲੇ
ਹੁਸਨ ਫ਼ਰੋਸ਼ਾਂ ਦੀ ਇਕ
ਸੌ ਵਲ ਖਾਂਦੀ ਛੁਹਰੀ

ਸੁਰ ਹੋਏ ਸਾਜ਼ਾਂ ਦੀ ਮਿੱਠੀ
ਤਾਲ ਉਤੇ ਪਈ ਨੱਚੇ

ਹੁਸਨ ਫ਼ਰੋਸ਼ਾਂ ਦੀ ਇਹ ਛੂਹਰੀ-
ਕੱਚ ਕਚੀ-
ਰਸ ਰਸੀ
ਗੁਦਗੁਦੀ
ਟਸਟਸੀ
ਹਸ ਹਸ ਨਚੇ
ਨਚ ਨਚ ਮਚੇ
ਅੱਖ ਮਚਕਾਵੇ
ਲੱਕ ਲਚਕਾਵੇ
ਅਲੂੜ ਜਿਵੇਂ ਪਠੋਰੀ
ਹੁਸਨ ਫਰੋਸ਼ਾਂ ਦੀ ਇਹ ਛੂਹਰੀ -

ਇਕ ਸਾਰੰਗੀ ਵਾਲਾ
ਚਿਬੜੂ-ਮੂੰਹਾਂ, ਕਾਲਾ

ਚੁਸਤ ਤਬਲਚੀ
ਮਿਲ ਮਿਲ ਤਾਲ ਰਲਾਣ
ਦੋਹਰੇ ਹੁੰਦੇ ਜਾਣ
ਸੁਣ ਸੁਣ ਤਾਨਾਂ
ਦੇਸ ਦੀਵਾਨਾ
ਮੁੰਡੇ ਛੈਲੇ
ਸ਼ਹੁ ਅਲਬੇਲੇ-
ਦੇਖ ਨਜ਼ਾਰੇ
ਖਾਣ ਹੁਲਾਰੇ-
ਡੱਬਾਂ ਵਿਚੋਂ ਨੋਟ ਕਢ ਕੇ
ਉਂਗਲਾਂ ਵਿਚ ਅੜਾਂਦੇ
ਮਲਕੜੇ ਆ ਕੇ ਕੋਲ
ਨੈਣ ਨਚਾਂਦੀ
ਕਰਦੀ ਹੋਈ ਕਲੋਲ
ਲੈ ਜਾਏ ਗੋਰੀ-
ਹਸਨ ਫ਼ਰੋਸ਼ਾਂ ਦੀ ਇਹ ਛੁਹਰੀ

ਛੁਹਰੇ ਛੈਲੇ
ਸ਼ਹੁ ਅਲਬੇਲੇ–
ਗੀਤਾਂ ਵਾਲੀ ਦੇ ਰਾਗ ਰੰਗੀਨ
ਨੈਣ ਹੁਸੀਨ
ਨੈਣਾਂ ਦੇ ਸੰਗ ਪੀਣ
ਮਸਤੀ ਨਾਲ ਛੁਲਕਦੀ
ਪ੍ਰੀਤ ਸੁਰਾਹੀ
ਪਿਆਰ ਕਟੋਰੀ

ਹੁਸਨ ਫ਼ਰੋਸ਼ਾਂ ਦੀ ਇਹ ਛੁਹਰੀ

*
* *

# ਹੋਣ ਵਾਲੇ ਪਿਆਰ

ਮੇਰੇ ਹੋਵਣ  ਵਾਲੇ ਪਿਆਰ !
ਕਿਥੇ ਵਸਨੈਂ ?
ਕਿੱਥੇ ਰਸਨੈਂ ?
ਸਾਵੇ ਬਾਗੀਂ—
ਭਰੇ ਤੜਾਗੀਂ—
ਰਸ ਹਟਿਆ
ਕਿ ਹਾਲੀ ਰਸਣਾ ?
ਫੁਲ ਚੁਕਿਆ
ਕਿ ਅਜੇ ਵਿਗਸਣਾ ?
ਮੈਥੋਂ ਨੇੜੇ ਹੈਂ ਕਿ ਦੂਰ ?
ਡਾਢੀ ਦੂਰ
ਨਦੀਆਂ ਤੋਂ ਵੀ,
ਸ਼ੈਲਾਂ ਤੋਂ ਵੀ

ਦੂਰ ਹੀ ਦੂਰ
ਕਿਸੇ ਵੱਣੀ ਸੰਘਣੀ ਦੇ ਖੂੰਜੇ
ਕੁੰਜ ਗਲੀ ਵਿਚ
ਬੰਦ ਕਲੀ ਵਿਚ
ਘੂਕ ਪਿਆ ਏਂ
ਰੂਹ ਰੋ ਰਿਹਾ ਏਂ
ਮੇਰੇ ਹੋਵਣ ਵਾਲੇ ਪਿਆਰ !

* * *

ਧਰਤੀ ਨੂੰ ਅਜ ਨਵਯੁਗ ਦੇ
ਆਦਰਸ਼ ਪਿਆਰ ਦੀ ਚਾਹ
ਹੋ ਜਾ ਹੁਣ ਸਾਕਾਰ
ਮੇਰੇ ਗਲ ਦਾ ਹਾਰ
ਮੇਰੇ ਹੋਵਣ ਵਾਲੇ ਪਿਆਰ—

* * *

# ਅਵਤਾਰ

ਸੁਰਗਾਂ ਵਿਚ ਮਾਂ-ਪਿਆਰ ਬਿਨਾਂ
ਜਦ ਰੱਬ ਦੀ ਰੂਹ ਕੁਰਲਾਈ–
ਆਪੇ ਚੋਂ ਮਾਂ-ਮੂਰਤ ਘੜ
ਉਹ ਉਸ ਦੀ ਕੁਖ ਵਿਚ ਆਈ।

* *
*

# ਵਿਕਾਸ਼

ਕਮਲ-ਕਲੀ ਦੀ ਨਾਭੀ ਵਿਚੋਂ
ਜਗ-ਉਪਬਨ ਮਹਿਕਾਰੇ,
ਜੁਗਨੂੰ-ਰਸ ਦੀ ਰਿਸ਼ਮ-ਤਾਰ ਤੋਂ
ਭਰ ਗਏ ਚੰਦ-ਕਿਨਾਰੇ,

* * *

ਮਰ ਜਾਣੀ ਅਜ ਛੋਟੋ ਬਣ ਗਈ।
ਮੋਹਣੀ-ਰੂਪ-ਸੁਲੰਮੀ,
ਸ਼ਾਲ੍ਹਾ! ਤੇਰੇ ਬਚਪਨ ਵਿਚੋਂ
ਰੱਬ ਦੀ ਜਵਾਨੀ ਜੰਮੀਂ।

* *
*

# ਕਵੀ ਦੀ ਚਿਖ਼ਾ

ਚਲੀ ਗਈ ਸੀ ਰੰਗਲੀ ਸ਼ਾਮਾਂ, ਘਨ-ਘੁਮਰੇ ਆਂਦੇ ਸਨ
ਸਮੇਂ ਕਹਿਰ ਦੀ ਸੀ ਜਗ ਤੇ ਧੁੰਦੂਕਾਰੇ ਛਾਂਦੇ ਸਨ
ਮੇਘੇ ਮੇਘੇ ਬਿਜਲੀ ਚਮਕੇ ਬਦਲ ਗਰਜਾਂਦੇ ਸਨ
ਆਹਲਣਿਆਂ ਵਿਚ ਸਹਿਮੇ ਹੋਏ ਪੰਛੀ ਚਿਚਲਾਂਦੇ ਸਨ

ਪਿੰਡੋਂ ਬਾਹਰ ਕਚੀਰਾਂ ਕੋਲੇ ਇਕ ਮਸਾਨ-ਮਰਘਟ ਜੀ
ਉਸ ਮਰਘਟ ਦੇ ਤਟ ਬੱਲਦੀ ਇਕ ਚਿਖ਼ਾ ਹਾਇ ! ਲਟ ਲਟ ਸੀ
ਆਲ ਦਵਾਲੇ ਰੋਣ ਵਾਲਿਆਂ ਦਾ ਨਹੀਉਂ ਜਮਘਟ ਸੀ
ਕਾਲ-ਕਲਿਟੇ ਭੂਤਾਂ ਦਾ ਝੂੰਮਰ ਪੌਂਦਾ ਝੁਰਮਟ ਸੀ

ਬਲਦੀ ਚਿਖ਼ਾ ਕਿਸੇ ਕਵਿ ਦੀ ਉਹ ਭੁਲਾ ਰਹੀ ਭੰਬਟ ਸੀ
ਕਰ ਦੇਵਾਂ ਚਾਂਹਦੀ ਕਵਿ ਦੇ ਤਨ ਨੂੰ ਸੂਹਾ ਝਟ ਪਟ ਸੀ
ਕਵਿ ਦੇ ਮਨ ਅੰਦਰ ਕਵਿਤਾ ਜੋ ਛੱਬੀ ਪਈ ਅਮਿੱਟ ਸੀ
ਬਾਲ-ਬਾਲ ਉਸ ਨੂੰ ਵਿਚੋਂ ਬਾਹਰ ਕਢ ਰਹੀ ਲਪਟ ਸੀ

ਫ਼ਰ ਫ਼ਰ ਫ਼ਰ ਦਿਲ ਦੀ ਕਵਿਤਾ ਅਰਸ਼ੀਂ ਚੜ੍ਹਦੀ ਜਾਂਦੀ ਸੀ
ਬਿਜਲੀ ਦੀ ਜਵਾਲਾ ਵਿਚ ਰਲ ਕੇ ਝਲਕੇ ਝਲਕਾਂਦੀ ਸੀ
ਸੱਤ ਅਕਾਸ਼ਾਂ ਨੂੰ ਚੁੰਧਿਆਕੇ ਆ ਭਾਹ ਫੈਲਾਂਦੀ ਸੀ
ਸ਼ੀਸ਼ਿਆਂ ਵਾਂਗ ਸਾਗਰਾਂ ਦੇ ਜਲ ਨਿਰਮਲ ਲਿਸ਼ਕਾਂਦੀ ਸੀ

ਗਗਨਾਂ ਦੇ ਵਾਯੂ ਮੰਡਲ ਕਵਿਤਾ-ਮੱਜ ਹੋ ਗਏ ਆ ਕੇ
ਸਾਰੇ ਅੰਬਰ ਭਰ ਦਿਤੇ ਇਕ ਦਮ ਮੇਘਾਂ ਨੇ ਛਾ ਕੇ
ਝੁਲੀਆਂ ਤਦ ਫਿਰ ਘਟਾਂ ਧਰਤ ਨੂੰ ਆਪੇ ਝੂੰਮ-ਝੂੰਮਾ ਕੇ
ਛਮ-ਛਮ ਝਮ-ਝਮ ਕਰੁਣਾ ਰਸ ਦੇ ਛੁਟੇ ਕਈ ਛਟਾਕੇ

ਭਰ ਦਿਤੇ ਜੰਗਲ ਤੇ ਬੇਲੇ ਡਕੇ ਸੁੰਞ ਉਜਾੜਾਂ
ਵਰ੍ਹੀਆਂ ਖੁਲ੍ਹ ਖੁਲ੍ਹ ਫੁਲ-ਪਤ੍ਰਾਂ ਤੇ ਕਰੁਨਾ-ਰਸ ਦੀਆਂ ਧਾਰਾਂ
ਵਜ ਉਠੀਆਂ ਫਿਰ ਆਪੇ ਕੰਬ-ਕੰਬ ਕੇ ਵੀਨਾਂ ਦੀਆਂ ਤਾਰਾਂ
ਕਣ-ਕਣ ਦੇ ਸੀਨੇ ਚੋਂ ਫੁਟਕੇ ਨਿਕਲ ਗਈਆਂ ਪੁਕਾਰਾਂ

ਝੰਕ੍ਰਤ ਵੀਣਾਂ ਦੇ ਸੁਰ ਵੀ ਕਰੁਨਾ ਗਾਵਨ ਲਗੇ ਸਨ
ਮਿਲਦੇ ਧਰਤੀ ਅੰਬਰ ਤਕ ਗੂੰਜਾਂ ਪਾਵਣ ਲਗੇ ਸਨ
ਤਿੰਨ ਲੋਕਾਂ ਦੇ ਦਿਲ ਭੋਂ ਉਤੇ ਡਡਿਆਵਣ ਲਗੇ ਸਨ
ਸਤ ਦੀਪਾਂ ਦੇ ਦੀਦੇ ਮਿਲਕੇ ਕੁਰਲਾਵਣ ਲਗੇ ਸਨ

ਸਭ ਨੈਣਾਂ ਦੇ ਮੂਹਰੇ ਇਕ ਭੁਲੀ ਰੂਹ ਦਾ ਚਿਤਰ ਸੀ
ਦੁਨੀਆਂ ਜਿਸ ਦੀ ਦੀਵਾਨੀ ਤੇ ਪਾਗਲ ਪ੍ਰੇਮ-ਨਗਰ ਸੀ
ਸੀਨਾਂ ਵਿਚੋਂ ਸਿਕਾਂ, ਸਧਰਾਂ ਤੇ ਕਸਕਾਂ ਦਾ ਘਰ ਸੀ
ਹਸਰਤ ਜਿਸ ਦੀ ਗਲ ਗਲ ਕੇ ਕਵਿਤਾ ਬਣ ਗਈ ਅਮਰ ਸੀ

ਨੈਣਾਂ ਦੇ ਅਥਰੂ ਜਿਸ ਦੇ ਭੌਂ ਦੇ ਭਾ ਚਲੇ ਗਏ ਸਨ
ਫੁਲਾਂ ਦੇ ਛਿੱਕੂ ਪਾਪਣ ਪਤ-ਝੜ ਤੋਂ ਛਲੇ ਗਏ ਸਨ
ਤਾਰਿਆਂ ਵਿਚ ਵਸਕੇ ਵੀ ਜੋ ਘਨ-ਘੁਪਾਂ ਵਿਚ ਪਲੀ ਸੀ
ਚੰਦ੍ਰ-ਹਾਰ ਦੀ ਝੁਰਮਲ ਚੋਂ ਨਹੀਂ ਨੂਰੀ ਕਿਰਨ ਮਿਲੀ ਸੀ।

ਡੂੰਘੇ ਨ੍ਹੇਰੇ ਜਿਸ ਦੇ ਲਈ ਕੁਟੀਆ ਵਿਚ ਸੁਰਤੀ ਲਾ ਕੇ
ਰੋਇਆ ਨਹੀਂ ਸੀ ਪਿਆਰ ਕੋਈ ਛੋਟਾ ਜਿਹਾ ਦੀਪ ਜਗਾ ਕੇ

ਉਡ ਗਏ ਪੰਛੀ ਦੀਆਂ ਤਾਨਾਂ ਸੀਨੇ ਵਿਚ ਭਰ ਭਰ ਕੇ
ਰੋਂਦੀ ਸੀ ਜੋ ਕਦੀ ਵਿਚਾਰੀ ਝਰਨੇਂ ਵਾਂਗਰ ਝਰ ਕੇ
ਦੂਰ ਤਾਰਿਆਂ ਤੋਂ ਅਦਿੱਸ-ਮੰਡਲ ਦੇ ਸਿਰ ਤੇ ਤਰਕੇ–
ਔਂਦੇ ਪੰਛੀ ਵਲ ਰੋਂਦੀ ਸੀ ਫਿਰ ਜੋ ਕਦੀ ਉਭਰ ਕੇ

* * *

ਗਗਨ-ਮੰਡਲਾਂ ਦਾ ਘੇਰਾ ਜਿਸ ਦੇ ਘਰ ਦਾ ਅੰਗਣ ਸੀ
ਕਦੀ ਅੰਬਰਾਂ ਤੋਂ ਵਿਸ਼ਾਲ ਜਿਸ ਦੀ ਭੋਂ ਦਾ ਕਣ-ਕਣ ਸੀ

* * *

ਪਿਆਰ ਦੀ ਸਿਕ 'ਚ ਵਗੇ ਕਿਸੇ ਦੇ ਅੱਥਰੂ ਨੈਣੀਂ ਭਰਕੇ
ਲੱਭਾ ਹਾਇ ! ਜਿਸ ਪਿਆਰ ਨਾ ਮਿਲਿਆ ਸੀ ਓੜਕ ਮਰ ਮਰਕੇ

* * *

ਉਸ ਰੂਹ ਦਾ ਉਹ ਚਿਤਰ ਪੜ੍ਹਿਆ ਨੈਣਾਂ ਨੀਝਾਂ ਲਾਕੇ
ਵੱਸ ਪਏ ਕਬਰਾਂ ਅੰਦਰ ਮੁੜ ਸਾਰੇ ਝੜੀਆਂ ਲਾ ਕੇ
ਕਵਿ ਦੀ ਚਿਖ਼ਾ ਸ਼ਾਂਤ ਕੀਤੀ ਸੀ ਇਹ ਡਰ ਦਿਲ ਵਿਚ ਖਾ ਕੇ
ਡੋਬ ਨਾ ਦੇਵੇ ਜਗ ਨੂੰ ਕਿਤੇ ਇਹ ਕਰੁਨਾ-ਰਸ ਬਰਸਾ ਕੇ

*
* *

# ਯੁਗ ਯੁਗ ਦਾ ਇਨਸਾਨ

ਮੈਂ ਯੁਗ ਯੁਗ ਦਾ ਇਨਸਾਨ
ਸਭ ਤੋਂ ਨਿਕੇਰਾ
ਸਭ ਤੋਂ ਵਡੇਰਾ
ਸਭ ਤੋਂ ਭੱਲ ਜਵਾਨ
ਮੈਂ ਯੁਗ ਯੁਗ ਦਾ ਇਨਸਾਨ

ਕਿੰਨਰ-ਨਾਗ-ਗੰਧਰਬ ਨਸ਼ੀਲੇ
ਮਾਨਵ ਜਾਤੀ ਦੇ ਹੁਸਨੀਲੇ
ਸੁਬ੍ਹਾ ਸ਼ਾਮ ਜੋ ਦੇਣ ਨਜ਼ਾਰੇ
ਦੀਪ ਦੀਪ ਦੇ ਸਿੰਧ-ਕਿਨਾਰੇ
ਸਿੰਧ-ਕਿਨਾਰੇ ਚੰਦ-ਕਿਨਾਰੇ

ਸਾਰਿਆਂ ਦਾ ਇਕ ਪੁੰਜ ਬਣਾਕੇ
ਕਵਿਤਾ-ਕੁਟੀਆ ਕੁੰਜ ਵਸਾਕੇ
ਅੰਦਰ ਜ਼ੁਲਫ਼ੀ ਰਾਤਾਂ ਪਾਕੇ

ਸੁਰਾ-ਸੁਰਾਹੀ ਸੇਜ ਸਜਾ ਕੇ
ਨੈਣਾਂ ਵਿਚ ਸਾਕੀ ਨਸ਼ਿਆਕੇ
ਸਭ ਨੂੰ ਰਿਹਾ ਮੈਂ ਮਾਣ -
ਮੈਂ ਯੁਗ ਯੁਗ ਦਾ ਇਨਸਾਨ

ਕਦੀ ਲਾਟ ਤੇ ਕਦੀ ਭੰਬਟ ਤੇ
ਬਣ ਬਣ ਸ਼ਮ੍ਹਾ ਸ਼ਲਭ ਮੈਂ ਸੜਦਾ
ਕਦੀ ਧਨਸ਼ ਤੇ ਕਦੀ ਬਾਣ ਤੇ
ਬਣ ਬਣ ਰਤੀ ਕਾਮ ਮੈਂ ਚੜ੍ਹਦਾ—
ਕਦੀ ਗੋਦ ਮਾਤਾ ਦੀ ਵੜਦਾ
ਕਦੀ ਤਾਰਿਆਂ ਵਿਚ ਜਾ ਲੜਦਾ
ਕਦੀ ਇਨਸਾਨ ਕਦੀ ਭਗਵਾਨ—
ਮੈਂ ਜੁਗ ਜੁਗ ਦਾ ਇਨਸਾਨ

*
* *

# ਹਾਲੇ ਮੇਰੀ ਕਵਿਤਾ ਨਿਆਣੀ

ਹਾਲੇ ਮੇਰੀ ਕਵਿਤਾ ਨਿਆਣੀ
ਸੂਖਮ ਸੂਖਮ ਇਸਦੇ ਅੰਗ
ਨਿੱਕੇ ਨਿੱਕੇ ਨੂਰੀ ਢੰਘ
ਮੇਰੀ ਬਾਂਹ ਵਿਚ ਬਾਂਹ ਫਸਾ ਕੇ
ਉਡ ਨਾ ਸਕੇ ਅਸਮਾਨੀ
ਹਾਲੇ ਮੇਰੀ ਕਵਿਤਾ ਨਿਆਣੀ

ਇਸ ਦੇ ਸੁਪਨ-ਬੋਟ ਨਾਦਾਨ
ਅੰਦਰੇ ਅੰਦਰ ਫਟਕ ਰਹਿ ਜਾਣ
ਤੁਤਲੀ ਤੁਤਲੀ ਬੋਲੀ ਇਸਦੀ
ਨਾ ਰਸ ਰਾਗ ਰਵਾਨੀ
ਹਾਲੇ ਮੇਰੀ ਕਵਿਤਾ ਨਿਆਣੀ

ਰਾਹ ਦੀ ਬਿੱਜ ਨੂੰ ਰੱਬ ਦੀ ਮਾਰ
ਹਿੱਕ ਦੇ ਲਾਟੂ ਲਿਸ਼ਕਣ ਸਾਰ
ਬਿਜਲੀ ਵੀਰ ਭਗੀਰਥ-ਹਾਰ
ਚੰਦ-ਕੰਢਿਆਂ ਚੋਂ ਗੀਤ-ਗੰਗ
ਇਸ ਧਰਤੀ ਵਲ ਪ੍ਰਵਾਹਣੀ
ਹਾਲੇ ਮੇਰੀ ਕਵਿਤਾ ਨਿਆਣੀ

* * *

# ਕਦੀ ਕਦੀ

ਕਦੀ ਕਦੀ ਮੈਂ ਕਵੀ ਗਵੱਈਆ
ਕਦੀ ਕਦੀ ਮੈਂ ਕੁਝ ਵੀ ਨਹੀਂ।
ਵੱਸ ਪਏ ਦੀ ਖੇਤੀ ਵਾੜੀ
ਬਿਨ ਵੱਸੇ ਦੇ ਕੁਝ ਵੀ ਨਹੀਂ।
ਮੇਰੇ ਗ਼ਮ ਦੀ ਸੂਲਾਂ ਰਾਣੀ
ਮੇਰੀ ਨਾਜ਼ਕ ਫੂਲਾਂ ਰਾਣੀ-
ਮੇਰੇ ਗਲ ਵਿਚ ਵਲ ਦੇਵੇ ਜੇ
ਨਰਮ ਬਾਹਾਂ ਦੀ ਨੰਗੀ ਜੁਆਨੀ-
ਬਣ ਜਾਵਾਂ ਮੈਂ
ਗੀਤ ਗੁੰਜਈਆ-
ਝੂੰਮ-ਝੂੰਮੱਈਆ -
ਨਹੀਂ ਮੈਂ ਗੁਣੀਆਂ ਕੁਝ ਵੀ ਨਹੀਂ।
ਕਦੀ ਕਦੀ ਮੈਂ ਕਵੀ ਗਵੱਈਆ
ਕਦੀ ਕਦੀ ਮੈਂ ਕੁਝ ਵੀ ਨਹੀਂ।

* * *

ਰੱਸ-ਰਤੀਆਂ ਰੂਹਾਂ ਦੀ ਰਾਣੀ-

ਹਰਿਆ-ਰਤਿਆ-ਮਦਰਾ ਦਇ ਜੋ
ਰੂਹ ਮੇਰਾ ਬੰਜਰ ਵੀਰਾਨੀ–
ਬਣ ਜਾਵਾਂ ਮੈਂ
ਨੂਰ-ਨਚੱਈਆ
ਪਿਆਕ-ਪਲੱਈਆ
ਨਹੀਂ ਮੈਂ ਰਸੀਆ ਕੁਝ ਵੀ ਨਹੀਂ
ਕਦੀ ਕਦੀ ਮੈਂ ਕਵੀ ਗਵੱਈਆ
ਕਦੀ ਕਦੀ ਮੈਂ ਕੁਝ ਵੀ ਨਹੀਂ।
ਜੇ ਇਹ ਸਾਰੇ ਵਿਛੜ ਜਾਵਣ
ਵਾਂਗ ਤਤਾਂ ਦੇ ਨਿਖੜ ਜਾਵਣ
ਰਹਿ ਜਾਵਾਂ ਮੈਂ
ਹੱਡ ਹੰਡਈਆ
ਕਵੀ ਗਵੱਈਆ ਕੁਝ ਵੀ ਨਹੀਂ–
ਕਦੀ ਕਦੀ ਮੈਂ ਕਵੀ ਗਵੱਈਆ
ਕਦੀ ਕਦੀ ਮੈਂ ਕੁਝ ਵੀ ਨਹੀਂ–

*
* *

ਰਹੁ ਤੂੰ ਰਾਹ ਮੇਰਾ ਹੈ ਭਾਰਾ
ਅਹੁ ਤਕ ਟੁਟਿਆ ਅਰਸ਼ੋਂ ਤਾਰਾ !
ਤੇਰੀ ਹੰਝੀ ਵਰਗਾ ਪਿਆਰਾ–
ਲਭ ਕੇ ਉਸ ਦਾ ਦੀਪ ਕਿਨਾਰਾ–
ਮੈਂ ਕੁਟੀਆ ਕੁੰਜ ਵਸਾਣੀ।
ਨਾ ਰੋ ਮੇਰੀ ਫੂਲਾਂ ਰਾਣੀ।
ਮੌਤਾਂ ਦੇ ਕਾਲੇ ਅੰਧਿਆਰੇ
ਤਰ ਤਰ ਤੇਰੀ ਹੰਝ ਸਹਾਰੇ
ਬਣ ਦੇ ਬਰਸ-ਦਸੌਂਟੇ ਕੱਟਕੇ
ਆਸਾਂ ਅਰਸ਼ੀ-ਚਾਨਣ ਖੱਟਕੇ
ਸਾਂਭਕੇ ਰੱਖ ਇਹ ਗੀਤ ਮੇਰਾ
ਦੇਹ ਮੈਨੂੰ ਹੰਝ ਨਿਸ਼ਾਨੀ।
ਨਾ ਰੋ ਮੇਰੀ ਫੂਲਾਂ ਰਾਣੀ।

* *
*